# ਨਾਮਧਾਰੀ ਲਹਿਰ ਤੇ ਅਜ਼ਾਦੀ ਸੰਗਰਾਮ

*—ਕਾਮਰੇਡ ਸੋਹਣ ਸਿੰਘ 'ਜੋਸ਼'*

ਕੂਕਾ ਲਹਿਰ ਉਸ ਵੇਲੇ ਵਜੂਦ ਵਿਚ ਆਈ ਜਦੋਂ ਪੰਜਾਬ ਰਾਜਸੀ ਤੇ ਸਭਿਆਚਾਰਕ ਤੌਰ ਤੇ ਬਿਲਕੁਲ ਬੇਹਿਸ ਤੇ ਬੇਹਰਕਤ ਹੋ ਚੁੱਕਾ ਸੀ, ਅੰਗਰੇਜ਼ਾਂ ਦੀ ਰਾਜਸੀ ਸਭਿਆਚਾਰਕ ਤੇ ਫੌਜੀ ਗੁਲਾਮੀ ਪੂਰੀ ਤਰ੍ਹਾਂ ਕਬੂਲ ਕਰ ਚੁਕਾ ਸੀ ਅਤੇ ਪੰਜਾਬ ਦੀ ਰਾਜਾਸ਼ਾਹੀ ਤੇ ਜਾਗੀਰਦਾਰੀ ਨੇ ਪੰਜਾਬੀ (ਤੇ ਖਾਸ ਕਰ ਸਿੱਖ) ਜਨਤਾ ਨੂੰ ਆਪਣੇ ਸੁਆਰਥਾਂ ਦੀ ਖਾਤਰ, ਆਪਣੇ ਪੰਜੇ ਸ਼ਕੰਜੇ ਵਿਚ ਜਕੜ ਲਿਆ ਸੀ। ਸਿੱਖ ਆਪਣੇ ਗੁਰੂਆਂ ਦੇ ਉਘੇ ਅਸੂਲਾਂ ਨੂੰ ਵਿਸਾਰ ਚੁਕੇ ਸਨ ਅਤੇ ਜ਼ੁਲਮ ਤੇ ਗੁਲਾਮੀ ਦੇ ਖਿਲਾਫ ਲੜਨ ਦੀ ਥਾਂ ਅੰਗਰੇਜ਼ ਰਾਜ ਦੇ ਗੋਲੇ ਤੇ ਰੱਖਿਅਕ ਬਣ ਗਏ ਸਨ।

੧੮੪੮-੪੯ ਵਿਚ ਸਿੱਖ ਰਾਜ ਦਾ ਭੋਗ ਪੈ ਗਿਆ। ਅੰਗਰੇਜ਼ ਹਾਕਮਾਂ ਦੀਆਂ ਕੁਟਲ ਨੀਤੀਆਂ ਤੇ ਸ਼ਤਰੰਜੀ ਚਾਲਾਂ ਨੇ ਪੰਜਾਬ ਉਤੇ ਕਬਜ਼ਾ ਕਰ ਲਿਆ। ਰਾਜ ਖੁਸਿਆ ਵੇਖ ਕੇ ਅਤੇ ਤਾਕਤ ਦਾ ਚਿੰਨ੍ਹ ਤਲਵਾਰ ਖੋਹੀ ਜਾਣ ਤੇ ਸਿੱਖ ਸਰਦਾਰਾਂ ਨੇ ਭੁੱਬਾਂ ਮਾਰੀਆਂ ਅਤੇ ਬੇਦਿਲ ਹੋ ਕੇ, ਜਿਹੜੇ ਬਚੇ ਰਹੇ ਘਰਾਂ ਨੂੰ ਚਲੇ ਗਏ। ਇਕ ਸਰਦਾਰ ਮਹਾਰਾਜ ਸਿੰਘ ਸੀ ਜਿਸ ਨੇ ਅੰਗਰੇਜ਼ ਰਾਜ ਦੀ ਆਪਣੇ ਬਹਾਦਰ ਸਾਥੀਆਂ ਸਮੇਤ, ਕੋਈ ਈਨ ਤੇ ਗੁਲਾਮੀ ਨਾ ਮਨੀ ਅਤੇ ਅੰਤਲੇ ਸੁਆਸਾਂ ਤੱਕ ਲੜਦਾ ਰਿਹਾ।

੧੮੫੭ ਵਿਚ ਗ਼ਦਰ ਯਾਨੀ ਹਿੰਦੁਸਤਾਨ ਦੀ ਆਜ਼ਾਦੀ ਦੀ ਪਹਿਲੀ ਜੰਗ ਦਾ ਆਰੰਭ ਹੋ ਗਿਆ, ਸਿੱਖ ਰਾਜ ਨੂੰ ਖੁਸਿਆਂ ਅਜੇ ਸਿਰਫ ਸੱਤ ਕੁ ਸਾਲ ਹੀ ਗੁਜ਼ਰੇ ਸਨ। ਕੰਵਰ ਦਲੀਪ ਸਿੰਘ ਨੂੰ ਖੋਹ ਖੜਨ ਤੇ ਰਾਣੀ ਜਿੰਦਾਂ ਨੂੰ ਜਲਾਵਤਨ ਕਰਨ ਦੇ ਜ਼ਖਮ ਅਜੇ ਅੱਲੇ ਸਨ। ਸ਼ਿਕਸਤ ਖਾ ਜਾਣ ਪਿਛੋਂ ਜੋ ਜ਼ੁਲਮ ਅੰਗਰੇਜ਼ਾਂ ਨੇ ਪੰਜਾਬ ਦੇ ਸੂਰਬੀਰ ਪੁੱਤਰਾਂ ਤੇ ਢਾਏ ਸਨ ਉਹ ਅਜੇ ਭੁੱਲੇ ਨਹੀਂ ਸਨ। ਇਹਨਾਂ ਜ਼ੁਲਮਾਂ ਦਾ ਹਿਸਾਬ ਚੁਕਾਣ ਦਾ ਗ਼ਦਰ ਨੇ ਸੋਹਣਾ ਮੌਕਾ ਮੁਹੱਈਆ ਕੀਤਾ ਸੀ, ਪਰ ਇਸ ਤੋਂ ਫਾਇਦਾ ਨਾ ਉਠਾਇਆ ਗਿਆ। ਲੀਡਰਸ਼ਿਪ ਰਾਜਿਆਂ ਤੇ ਜਗੀਰਦਾਰਾਂ ਦੇ ਹੱਥ ਵਿਚ ਸੀ। ਉਹਨਾਂ ਨੂੰ ਆਪਣੇ ਸੁਆਰਥਾਂ ਨਾਲ ਪਿਆਰ ਸੀ, ਆਜ਼ਾਦੀ ਲਈ ਨਹੀਂ। ਉਹਨਾਂ ਨੇ ਗ਼ਦਰੀਆਂ ਦੇ ਇਸ ਸੰਗਰਾਮ ਵਿਚ ਸ਼ਾਮਲ ਹੋਣ ਦੀਆਂ ਸਭ ਪੇਸ਼ਕਸ਼ਾਂ ਠੁਕਰਾ ਦਿੱਤੀਆਂ, ਡਟ ਕੇ ਅੰਗਰੇਜ਼ ਦਾ ਸਾਥ ਦਿੱਤਾ ਅਤੇ ਹਿੰਦੁਸਤਾਨ ਨੂੰ ਗੁਲਾਮੀ ਦੇ ਮਜ਼ਬੂਤ ਸ਼ਕੰਜੇ ਵਿਚ ਕਸ ਕੇ ਜਕੜ ਦਿੱਤਾ। ਇਕੜ ਦੁੱਕੜ ਪੰਜਾਬੀ ਫੌਜਾਂ ਵਿਚ ਬਗਾਵਤਾਂ ਹੋਈਆਂ ਬਾਗ਼ੀ ਸੂਰਬੀਰਾਂ ਨੂੰ ਬੇਕਿਰਕੀ ਨਾਲ ਗੋਲੀਆਂ ਦਾ ਸ਼ਿਕਾਰ ਬਣਾ ਕੇ ਕੁਚਲ ਦਿੱਤਾ ਗਿਆ। ਉਹ ਸ਼ਹੀਦ ਹੋ ਗਏ, ਪਰ ਉਹਨਾਂ ਨੇ ਅਗਲੀਆਂ ਸੰਤਾਨਾਂ ਦੇ ਪੰਜਾਬ ਦੇ ਮੱਥੇ ਤੇ ਇਤਿਹਾਸ ਵਲੋਂ ਬਿਲਕੁਲ ਹੀ ਕਾਲਖ ਮਲੇ ਜਾਣ ਤੋਂ ਬਚਾ ਲਿਆ।

ਅੰਗਰੇਜ਼ ਹਾਕਮਾਂ ਨੇ ਆਪਣੀਆਂ ਲਿਖਤਾਂ ਵਿਚ ਬਾਰ-ਬਾਰ ਇਹ ਗੱਲ ਲਿਖੀ ਹੈ ਕਿ ਜੇ ਗ਼ਦਰ ਦੇ ਦਿਨਾਂ ਵਿਚ ਅੰਗਰੇਜ਼ਾਂ ਨੂੰ ਪੰਜਾਬ ਨਾ ਬਹੁੜਦਾ ਤਾਂ ਅੰਗਰੇਜ਼ਾਂ ਲਈ ਹਿੰਦੁਸਤਾਨ ਵਿਚ ਕੋਈ ਥਾਂ ਨਹੀਂ ਸੀ। ਗ਼ਦਰ ਥਾਂ ਥਾਂ ਕਾਮਯਾਬ ਹੋ ਰਿਹਾ ਸੀ। ਦਿੱਲੀ ਘੇਰੀ ਜਾ ਰਹੀ ਸੀ। ਅੰਗਰੇਜ਼ ਰਾਜ ਦਾ ਸਿੰਘਾਸਨ ਡਾਵਾਂਡੋਲ ਹੋ ਚੁੱਕਾ ਸੀ। ਸਿੱਖਾਂ ਨੂੰ ਮੁਗਲ ਰਾਜ ਦੇ ਜ਼ੁਲਮ ਦਸ ਕੇ ਅਤੇ ਮੁਸਲਮਾਨਾਂ ਨੂੰ ਸਿੱਖਾਂ ਦੇ ਖਿਲਾਫ ਚੁਕ ਕੇ ਅਤੇ ਰਾਜਿਆਂ ਨੂੰ ਹੱਥ ਲੈ ਕੇ ਆਜ਼ਾਦੀ ਦੀ ਇਸ ਪਹਿਲੀ ਜੰਗ ਨੂੰ ਕੁਚਲ ਦਿੱਤਾ ਗਿਆ ਅਤੇ ਅੰਗਰੇਜ਼ ਰਾਜ ਜਾਂਦਾ ਜਾਂਦਾ ਬਹਾਲ ਹੋ ਗਿਆ।

ਗ਼ਦਰ ਪਿਛੋਂ ਅੰਗਰੇਜ਼ ਅਫ਼ਸਰ ਹੋਰ ਸਾਵਧਾਨ ਹੋ ਗਏ। ਉਹਨਾਂ ਨੇ ਆਪਣੇ ਰਾਜ ਨੂੰ ਮਜ਼ਬੂਤ ਕਰਨ ਲਈ ਸਾਰੇ ਹੋਰ ਜ਼ਰੂਰੀ ਸਾਧਨ ਜੁਟਾ ਲਏ। ਫੌਜ, ਪੁਲਸ, ਨੌਕਰਸ਼ਾਹੀ ਅਦਾਲਤਾਂ, ਜੇਲ੍ਹਾਂ ਦਾ ਭਾਰਤ ਵਿਚ ਜਾਲ ਤਾਣ ਦਿੱਤਾ ਗਿਆ। ਸੀ.ਆਈ.ਡੀ. ਜਾਣੀ ਜਾਸੂਸੀ ਦੇ ਮਹਿਕਮੇ ਨੂੰ ਹੋਰ ਤਕੜਾ ਤੇ ਵਿਸ਼ਾਲ ਕਰ ਲਿਆ। ਪੰਜਾਬ ਵਿਚ ਸਦੀਵੀ ਕਰਫ਼ੀਊ, ਮਾਰਸ਼ਲ ਲਾਅ ਜੇਹੇ ਕਾਨੂੰਨਾਂ ਦਾ ਰਾਜ ਕਾਇਮ ਕਰ ਦਿੱਤਾ। ਜਮਹੂਰੀ ਤੇ ਸ਼ਹਿਰੀ ਆਜ਼ਾਦੀਆਂ ਖਤਮ ਕਰ ਦਿੱਤੀਆਂ ਗਈਆਂ। ਆਉਂਦੀ ਜਾਂਦੀ ਡਾਕ ਖੋਲ੍ਹ ਖੋਲ੍ਹ ਕੇ ਪੜ੍ਹੀ ਜਾਣ ਲਗ ਪਈ। ਉਤੋਂ ਐਲਾਨ ਇਹ ਕੀਤੇ ਗਏ ਕਿ ਹਕੂਮਤ ਕਿਸੇ ਦੇ ਮਜ਼ਹਬ ਵਿਚ ਕੋਈ ਦਖਲ ਨਹੀਂ ਦੇਵੇਗੀ। ਪਰ ਕੂਕਾ ਤੇ ਅਕਾਲੀ ਤਹਿਰੀਕਾਂ ਨੇ ਸਾਬਤ ਕੀਤਾ ਕਿ ਇਹੋ ਜਿਹੇ ਐਲਾਨਾਂ ਦਾ ਮਤਲਬ ਮਜ਼ਹਬ ਵਿਚ ਦਖ਼ਲ ਨਾ ਦੇਣਾ ਨਹੀਂ ਸੀ ਸਗੋਂ ਦਖਲ

ਦੇਣਾ ਸੀ।

ਇਹ ਸਨ ਹਾਲਾਤ ਜਦੋਂ ਗੁਰੂ ਰਾਮ ਸਿੰਘ ਜੀ ਪੰਜਾਬ ਵਿਚ ਪੰਜਾਬ ਨੂੰ ਜਗਾਣ ਤੇ ਸਾਵਧਾਨ ਕਰਨ ਲਈ ਆਪਣਾ ਸੰਦੇਸ਼ ਲੈ ਕੇ ਮੈਦਾਨ ਵਿਚ ਉਤਰੇ। ਮੈਂ ਇਸ ਲੇਖ ਵਿਚ ਕੂਕਾ ਲਹਿਰ ਦੇ ਸਿਰਫ ਰਾਜਸੀ ਪਹਿਲੂ ਤੇ ਹੀ ਵਿਚਾਰ ਕਰਾਂਗਾ, ਧਾਰਮਕ ਪਹਿਲੂ ਤੇ ਨਹੀਂ। ਪਰ ਇਹ ਹਕੀਕਤ ਯਾਦ ਰਖਣੀ ਚਾਹੀਦੀ ਹੈ ਕਿ ਬੀਤੇ ਇਤਿਹਾਸ ਵਿਚ ਧਾਰਮਕ ਲਹਿਰਾਂ ਹੀ ਵਧ ਫੁਲ ਕੇ ਪਿਛੋਂ ਇਨਕਲਾਬੀ ਰੂਪ ਧਾਰਨ ਕਰ ਲੈਂਦੀਆਂ ਰਹੀਆਂ ਹਨ ਅਤੇ ਨਵੇਂ ਰਾਜ ਪਰਬੰਧ ਦੇ ਵਾਸਤੇ ਲੜਨ ਤੇ ਕਾਇਮ ਕਰਨ ਦਾ ਹਥਿਆਰ ਬਣ ਜਾਂਦੀਆਂ ਹਨ। ਕਾਰਨ ਇਹ ਹੈ ਕਿ ਬੀਤੇ ਸਮੇਂ ਵਿਚ ਆਮ ਲੋਕ ਧਾਰਮਕ ਮੁਹਾਵਰੇ ਸਿਖਿਆ ਅਤੇ ਪ੍ਰਵਚਨਾਂ ਨੂੰ ਸਮਝ ਕੇ ਇਕੱਠੇ ਤੇ ਜਥੇਬੰਦ ਹੋ ਸਕਦੇ ਸਨ, ਰਾਜਸੀ ਸਿਧਾਂਤਾਂ ਦੀਆਂ ਗੂੜ੍ਹ ਗੱਲਾਂ ਰਾਹੀਂ ਨਹੀਂ। ਉਂਜ ਵੀ ਰਾਜਸੀ ਵਿਕਾਸ ਦੀ ਪੱਧਰ ਅਜੇ ਬੜੀ ਪਛੜੀ ਹੋਈ ਸੀ ਅਤੇ ਧਰਮ ਦਰੜੇ ਫਰੜੇ ਲੋਕਾਂ ਦੀ ਨਜਾਤ ਦਾ ਪੈਗਾਮ ਲੈ ਕੇ ਹੀ ਆਉਂਦਾ ਰਿਹਾ ਹੈ।

ਮਹਾਰਾਜ ਰਾਮ ਸਿੰਘ ਜੀ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿੱਚ ਰਹਿ ਚੁਕੇ ਸਨ। ਉਹਨਾਂ ਨੇ ਸਿੱਖ ਰਾਜ ਦੀ ਝਲਕ-ਮਟਕ ਵੇਖੀ ਤੇ ਮਾਣੀ ਸੀ ਅਤੇ ਉਹ ਜਥੇਬੰਦੀ ਦੀ ਸ਼ਕਤੀ ਤੇ ਡਸਿਪਲਟਨ (ਬੰਧੇਜ) ਦੇ ਗੁਣਾਂ ਨੂੰ ਵੇਖ-ਜਾਣ ਚੁਕੇ ਸਨ। ਇਹੋ ਕਾਰਨ ਹੈ ਕਿ ਉਹਨਾਂ ਨੇ ਥੋੜੇ ਜਿਹੇ ਸਾਲਾਂ ਵਿਚ ਹੀ ਨਾਮਧਾਰੀਆਂ ਨੂੰ ਇਕ ਮਜ਼ਬੂਤ ਜਥੇਬੰਦੀ ਤੇ ਡਸਿਪਲਿਨ ਵਿਚ ਢਾਲ ਬੰਨ੍ਹ ਲਿਆ ਅਤੇ 'ਸਿਰ ਧਰ ਤਲੀ ਗਲੀ ਮੇਰੀ ਆਉ' ਜਾਂ 'ਪਹਿਲਾਂ ਮਰਣੁ ਕਬੂਲ' ਦਾ ਪ੍ਰਣ ਲੈਣ ਵਾਲੇ ਸਿੱਖਾਂ ਸਿਰ-ਲੱਥਾਂ ਦੀ ਫੌਜ ਤਿਆਰ ਕਰ ਲਈ।

ਅੰਗਰੇਜ਼ ਵਿਦਿਆ ਅਤੇ ਇਤਿਹਾਸ ਦੀ ਜਾਣਕਾਰੀ ਵਿਚ ਸਾਡੇ ਨਾਲੋਂ ਬਹੁਤ ਅਗੇ ਸਨ। ਉਹ ਜਾਣਦੇ ਸਨ ਕਿ ਕੈਥੋਲਿਕ ਤੇ ਪਿਛੋਂ ਪ੍ਰੋਟੈਸਟੈਂਟ ਲਹਿਰਾਂ ਭਾਵੇਂ ਸ਼ੁਰੂ ਸ਼ੁਰੂ ਵਿਚ ਧਰਮਿਕ ਜਾਮਾ ਪਹਿਨ ਕੇ ਆਈਆਂ ਸਨ। ਪਰ ਪਿਛੋਂ ਰਾਜਨੀਤਕ ਸ਼ਕਲ ਧਾਰਨ ਕਰ ਗਈਆਂ ਸਨ। ਪੰਜਾਬ ਵਿਚ ਉਹਨਾਂ ਨੂੰ ਆਪਣੇ ਰਾਜ ਦਾ ਹਰ ਵੇਲੇ ਧੁੜਕੂ ਲਗਾ ਰਹਿੰਦਾ ਸੀ। ਹੋਰ ਤਾਂ ਹੋਰ ਉਹਨਾਂ ਨੂੰ ਪੰਜਾਬ ਵਿਚ, (ਖਾਸ ਕਰ) ਆਪਣੇ ਅਨੰਨ ਵਫਾਦਾਰ ਭਗਤਾਂ ਉਤੇ ਵੀ ਗ਼ੈਰ ਵਫ਼ਾਦਾਰ ਹੋਣ ਦਾ ਸ਼ੱਕ ਰਹਿੰਦਾ ਸੀ, ਕਿਉਂਕਿ ਉਹਨਾਂ ਨੂੰ ਸ਼ੱਕ ਸੀ ਕਿ ਇਹਨਾਂ ਨੂੰ ਆਪਣਾ ਸਿੱਖ ਰਾਜ ਭੂਲਣ ਨਹੀਂ ਲੱਗਾ ਇਹਨਾਂ ਨੂੰ ਮੁੜ ਆਪਣਾ ਰਾਜ ਬਹਾਲ ਕਾਇਮ ਕਰਨ ਦੀ ਲਾਲਸਾ ਪੈਦਾ ਹੁੰਦੀ ਰਹੇਗੀ।

ਇਸ ਲਈ ਹਰ ਲਹਿਰ ਉਤੇ ਭਾਵੇਂ ਉਹ ਧਾਰਮਿਕ ਹੋਵੇ ਜਾਂ ਸਭਿਆਚਾਰਕ, ਵਿਦਿਅਕ ਹੋਵੇ ਜਾਂ ਆਰਥਕ ਕਰੜੀ ਨਿਗਰਾਨੀ ਰਖੋ, ਉਸ ਵਿਚ ਆਪਣੇ ਜਸੂਸ ਘਸੇੜੋ। ਉਸ ਦੀਆਂ ਖੁਫੀਆਂ ਕਾਰਵਾਈਆਂ ਦੀਆਂ ਰਿਪੋਰਟਾਂ ਹਾਸਲ ਕਰੋ ਅਤੇ ਉਸ ਚੋਂ ਰੱਤੀ ਮਾਸਾ ਵੀ ਗ਼ੈਰ ਵਫਾਦਾਰੀ ਦੀ ਗੰਧ ਆਵੇ ਤਾਂ ਉਸ ਨੂੰ ਉਗਮਣ ਨਾ ਦਿਓ। ਸ਼ੁਰੂ ਵਿਚ ਹੀ ਕੁਚਲ ਦਿਓ।

ਗੁਰੂ ਰਾਮ ਸਿੰਘ ਜੀ ਨੇ ਜਿਹੜੀ ਕੁਰਬਾਨੀ ਪੁੰਜ ਜਥੇਬੰਦੀ ਬਣਾਈ ਉਸ ਦੇ ਤਿੰਨ ਅੰਗ ਰਾਜਸੀ ਤੌਰ ਤੇ ਖਾਸ ਧਿਆਨ ਯੋਗ ਹਨ:

੧. ਪੰਜਾਬ ਨੂੰ ਜਥੇਬੰਦ ਕਰਨ ਲਈ ਸੂਬਿਆਂ ਦੀ ਕਾਇਮੀ।
੨. ਆਤਮ ਨਿਰਭਰਤਾ ਦਾ ਪ੍ਰੋਗਰਾਮ।
੩. ਸਤਿਗੁਰੂ ਨਾਲ ਨਾਮਧਾਰੀ ਸਿੱਖਾਂ ਵਲੋਂ ਸ਼ਬਦ 'ਪਾਤਸ਼ਾਹ' ਜੋੜ ਦੇਣਾ।

ਉਤੇ ਦੱਸੇ ਕਾਰਨਾਂ ਕਰਕੇ ਬ੍ਰਿਟਿਸ਼ ਹਾਕਮ ਪਹਿਲੋਂ ਹੀ ਪੰਜਾਬ ਵਿਚ ਕਿਸੇ ਕਿਸਮ ਦਾ ਵੀ ਸੰਗਠਨ ਨਹੀਂ ਬਣਨ ਦੇਣਾ ਚਾਹੁੰਦੇ ਸਨ। ਪਰ ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਹੀ ਗੁਰੂ ਦਿਆਂ ਸੂਬਿਆਂ ਤੇ ਨਾਇਬ ਸੂਬਿਆਂ ਨੇ ਸਿੱਖਾਂ ਦੀ ਜਥੇਬੰਦੀ ਦਾ ਕੰਮ ਆਰੰਭ ਕਰ ਦਿੱਤਾ ਅਤੇ ਦੋਹਾਂ ਤਿੰਨਾਂ ਸਾਲਾਂ ਵਿਚ ਲੱਖਾਂ ਸਿਰ ਲੱਥ ਨਾਮਧਾਰੀ ਜਥੇਬੰਦੀ ਦੀ ਮਜ਼ਬੂਤ ਲੜੀ ਵਿਚ ਪਰੋ ਦਿੱਤੇ। ਸੂਬਿਆਂ ਨੇ ਉਹ ਚਮਤਕਾਰ ਕਰ ਵਿਖਾਇਆ ਕਿ ਬ੍ਰਿਟਸ਼ ਹਾਕਮ ਉਹਨਾਂ ਦੀ ਜਥੇਬੰਦਕ ਯੋਗਤਾ ਤੇ ਹੈਰਾਨ ਪਰੇਸ਼ਾਨ ਹੋ ਗਏ। ਉਹ ਨਾਮਧਾਰੀ ਸੂਬਿਆਂ ਤੇ ਸਿੱਖਾਂ ਨੂੰ ਆਪਣੇ ਰਾਜ ਲਈ ਇਕ ਬਹੁਤ ਵੱਡਾ ਖਤਰਾ ਮਹਿਸੂਸ ਕਰਨ ਤੇ ਸਮਝਣ ਲੱਗ ਪਏ। ਆਪਣੇ ਗੁਰੂ ਦੇ ਸੱਦੇ ਤੇ ਇਹ ਸਿੱਖ ਕਿਸੇ ਵੇਲੇ ਵੀ ਸਿਰ ਦੇਣ ਲਈ ਤਿਆਰ ਸਨ।

ਆਤਮ ਨਿਰਭਰਤਾ ਦਾ ਪ੍ਰੋਗਰਾਮ ਤਾਂ ਬ੍ਰਿਟਿਸ਼ ਰਾਜ ਦੇ ਸੱਤੀਂ ਕੱਪੜੀਂ ਅੱਗ ਲਾਉਣ ਵਾਲਾ ਸੀ। ਨਾਮਧਾਰੀਆਂ ਲਈ ਹੁਕਮ ਸੀ ਕਿ ਘਰ ਦੇ ਕੱਤੇ ਕਪੜੇ ਬਣਾਏ ਪਹਿਨੋ, ਅੰਗਰੇਜ਼ੀ ਮਾਲ ਦਾ ਬਾਈਕਾਟ ਕਰੋ, ਆਪਣੇ ਝਗੜੇ ਪੰਚਾਇਤਾਂ ਵਿਚ ਨਿਪਟਾਓ, ਅਦਾਲਤਾਂ ਵਿਚ ਨਾ ਜਾਓ, ਆਪਣੇ ਬੱਚੇ ਸਰਕਾਰੀ ਸਕੂਲਾਂ ਵਿਚ ਨਾ ਪੜ੍ਹਾਓ, ਸਰਕਾਰੀ ਡਾਕਖਾਨਿਆਂ ਤੇ ਤਾਰ ਘਰਾਂ ਨੂੰ ਵਰਤਣਾ ਛੱਡ ਦਿਓ। ਸ਼ਰਾਬ ਨਾ ਪੀਓ ਅਤੇ ਸਾਦਾ

ਜ਼ਿੰਦਗੀ ਜੀਵੇ।

ਇਹ ਆਤਮ ਨਿਰਭਰਤਾ ਦਾ ਪ੍ਰੋਗਰਾਮ ਅੰਗਰੇਜ਼ਾਂ ਦੀ ਰਾਜ ਮਸ਼ੀਨਰੀ ਨੂੰ ਚੈਲਿੰਜ ਸੀ। ਇਹ ਪ੍ਰੋਗਰਾਮ ਐਲਾਨ ਕਰਦਾ ਸੀ ਕਿ ਨਾਮਧਾਰੀ ਸਿੱਖ ਅੰਗਰੇਜ਼ਾਂ ਦੇ ਗੁਲਾਮੀ ਪ੍ਰਬੰਧ ਤੋਂ ਬਗੈਰ ਵੀ ਜ਼ਿੰਦਗੀ ਗੁਜ਼ਾਰ ਸਕਦੇ ਹਨ। ਚਿੱਠੀ ਪੱਤਰ ਦਾ ਆਪਣਾ ਪ੍ਰਬੰਧ ਕਰਨ ਦੇ ਅਰਥ ਇਹ ਸਨ ਕਿ ਗੌਰਮਿੰਟ ਨੂੰ ਆਪਣੀਆਂ ਖੁਫੀਆ ਕਾਰਵਾਈਆਂ ਤੋਂ ਜਾਣੂ ਨਾ ਹੋਣ ਦਿੱਤਾ ਜਾਵੇ। ਇਹ ਇਕ ਤਰ੍ਹਾਂ ਅੰਗਰੇਜ਼ ਰਾਜ ਨਾਲ ਨਾ-ਮਿਲਵਰਤਣ ਕਰਨ ਦੀ ਖੁਲ੍ਹੀ ਵਿਉਂਤ ਸੀ ਜਿਹੜੀ ਮਹਾਤਮਾ ਗਾਂਧੀ ਦੀ ਨਾ-ਮਿਲਵਰਤਨ ਤੋਂ ਵਧ ਜਾਂ ਘੱਟ ਪੰਜਾਹ ਸਾਲ ਪਹਿਲੋਂ ਗੁਰੂ ਰਾਮ ਸਿੰਘ ਨੇ ਵਜੂਦ ਵਿਚ ਲਿਆਂਦੀ ਸੀ।

ਅਤੇ ਤੀਜਾ ਅੰਗ 'ਸਤਿਗੁਰੂ ਪਾਤਸ਼ਾਹ' ਸੀ। ਅੰਗੇਰਜ਼ਾਂ ਦੇ ਸ਼ਬਦ ਕੋਸ਼ ਵਿਚ ਪਾਤਸ਼ਾਹ ਦਾ ਅਰਥ ਸੀ ਮਹਾਰਾਣੀ ਵਿਕਟੋਰੀਆ ਜਾਂ ਉਹਦੇ ਖਾਨਦਾਨ ਵਿਚੋਂ ਹੋਰ ਕੋਈ ਕਿੰਗ ਐਡਵਰਡ ਵਗੈਰਾ। ਗ਼ੁਲਾਮ ਹਿੰਦੁਸਤਾਨ ਵਿਚ ਕਿਸੇ ਗੁਰੂ ਜਾਂ ਆਗੂ ਨਾਲ 'ਪਾਤਸ਼ਾਹ' ਦਾ ਸ਼ਬਦ ਜੋੜਨਾ ਅੰਗਰੇਜ਼ ਰਾਜ ਵਿਰੁਧ ਬਗ਼ਾਵਤ ਕਰਨ ਦੇ ਸਮਅਰਥਕ ਗਰਦਾਨਿਆਂ ਜਾਂਦਾ ਸੀ।

ਇਸ ਲਈ ਗੁਰੂ ਰਾਮ ਸਿੰਘ ਜੀ ਦੇ ਨਾਮ ਨਾਲ ਸ਼ਰਧਾਲੂਆਂ ਵਲੋਂ 'ਪਾਤਸ਼ਾਹ' ਦਾ ਸ਼ਬਦ ਜੋੜਨਾ ਅੰਗਰੇਜ਼ ਹਾਕਮਾਂ ਦੀ ਨਜ਼ਰ ਵਿਚ ਕੂਕਾ ਤਹਿਰੀਕ ਨੂੰ ਬਾਗ਼ੀ ਠਹਿਰਾਂਦਾ ਸੀ। ਅੰਗਰੇਜ਼ ਹਾਕਮ ਇਹ ਸਮਝਣ ਦੀ ਸਮਰਥਾ ਨਹੀਂ ਸਨ ਰਖਦੇ ਜਾਂ ਨਹੀਂ ਸਨ ਸਮਝਣਾ ਚਾਹੁੰਦੇ ਕਿ ਗੁਰੂ ਰਾਮ ਸਿੰਘ ਜੀ ਸ਼ਰਧਾਲੂ ਸਿੱਖਾਂ ਦੇ ਦਿਲਾਂ ਦੇ ਰੂਹਾਨੀ ਪਾਤਸ਼ਾਹ ਹਨ।

ਇਸ ਲਈ ਅੰਗਰੇਜ਼ ਹਾਕਮਾਂ ਨੇ ਨਾਮਧਾਰੀਆਂ ਦੇ ਇਸ ਪ੍ਰੋਗਰਾਮ ਨੂੰ ਆਪਣੀ ਸਰਕਾਰ ਦੇ ਖਿਲਾਫ ਇਕ ਸਮਾਨੰਤਰ (ਪੈਰਲਲ) ਸਰਕਾਰ ਸਮਝਿਆ ਅਤੇ ਇਸ ਨਾਲ ਬਾਗ਼ੀਆਂ ਵਾਲਾ ਸਲੂਕ ਕੀਤਾ। ਅੰਗਰੇਜ਼ ਆਪਣੇ ਰਾਜ ਨੂੰ ਭਾਰਤ ਵਿਚ ਸਦੀਵੀ ਕਾਇਮ ਰੱਖਣ ਦੇ ਸੁਪਨੇ ਲੈ ਰਹੇ ਸਨ। ਉਹ ਪੰਜਾਬ ਵਿਚ ਤੇ ਹੋਰਥੇ ਕੋਈ ਤਹਿਰੀਕ ਨਹੀਂ ਸਨ ਉਠਣ ਦੇਣਾ ਚਾਹੁੰਦੇ। ਜਿਹੜੀ ਕਲ੍ਹ ਜਾਂ ਪਰਸੋਂ ਨੂੰ ਉਨ੍ਹਾਂ ਦੇ ਰਾਜ ਵਿਰੁਧ ਲੋਹਾ ਲੈਣ ਦੇ ਯੋਗ ਹੋ ਸਕੇ। ਉਹਨਾਂ ਦੇ ਜਾਸੂਸ ਪੰਜਾਬੀ ਲੋਕਾਂ ਦੀ ਨਿੱਕੀ ਨਿੱਕੀ ਗੱਲ ਦੀ ਰੀਪੋਰਟ ਦਿੰਦੇ ਸਨ। ਸਿੱਖਾਂ ਦਾ ਰਾਜ ਖੋਹਣ ਤੇ ਉਨ੍ਹਾਂ ਨਾਲ ਦਗਾ ਕਰਨ ਕਰਕੇ ਅੰਗਰੇਜ਼ ਹਾਕਮ ਆਪਣੇ ਰਾਜ ਲਈ ਸਿੱਖਾਂ ਤੋਂ ਬੜਾ ਖਤਰਾ ਮਹਿਸੂਸ ਕਰਦੇ ਸਨ। ਗੁਰੂ ਰਾਮ ਸਿੰਘ ਪਾਤਸ਼ਾਹ ਜੀ ਦੇ ਲਗਾਤਾਰ ਵਧ ਰਹੇ ਰਸੂਖ ਸੂਬਿਆਂ ਦੀਆਂ ਥਾਂ ਥਾਂ ਜਥੇਬੰਦਕ ਕਾਰਵਾਈਆਂ ਅਤੇ ਨਾਮਧਾਰੀ ਸੰਸਥਾ ਦੇ ਨਾ ਮਿਲਵਰਤਨੀ ਪ੍ਰੋਗਰਾਮ ਨੇ ਅੰਗਰੇਜ਼ ਰਾਜ ਦੇ ਕਰਤਿਆਂ ਧਰਤਿਆਂ ਨੂੰ ਇਕ ਦਮ ਚੌਕੰਨੇ ਤੇ ਸਾਵਧਾਨ ਕਰ ਦਿੱਤਾ ਅਤੇ ਉਹਨਾਂ ਨੇ ਇਸ ਤਹਿਰੀਕ ਨੂੰ ਕੁਚਲਣ ਲਈ ਰੱਸੇ ਪੈੜੇ ਵੱਟਣੇ ਸ਼ੁਰੂ ਕਰ ਦਿੱਤੇ।

ਇਸ ਪ੍ਰਸੰਗ ਵਿਚ ਅੰਗਰੇਜ਼ ਹਾਕਮਾਂ ਨੂੰ ਦੋ ਖਤਰਨਾਕ ਖਬਰਾਂ ਹੋਰ ਮਿਲੀਆਂ। ਇਕ ਇਹ ਕਿ ਕੂਕੇ ਨੇਪਾਲ ਤੇ ਕਸ਼ਮੀਰ ਦੀਆਂ ਫੌਜਾਂ ਵਿਚ ਭਰਤੀ ਹੋ ਰਹੇ ਸਨ ਅਤੇ ਜੰਗ ਦੇ ਹਥਿਆਰਾਂ ਦੀ ਵਰਤੋਂ ਵਿਚ ਨਿਪੁੰਨਤਾ ਹਾਸਲ ਕਰ ਰਹੇ ਸਨ। ਦੂਜੇ ਇਹ ਕਿ ਉਹ ਜ਼ਾਰ ਰੂਸ ਨਾਲ ਆਢਾ ਸਾਂਢਾ ਕਰ ਰਹੇ ਸਨ। ਖੁਦ ਅੰਗਰੇਜ਼ ਹਾਕਮਾਂ ਨੇ ਹਿੰਦੁਸਤਾਨ ਭਰ ਵਿਚ ਚਿਰਾਂ ਤੋਂ ਇਹ ਪਰਚਾਰ ਸ਼ੁਰੂ ਕੀਤਾ ਹੋਇਆ ਸੀ ਕਿ ਹਿੰਦੁਸਤਾਨ ਨੂੰ ਰੂਸ ਤੋਂ ਖਤਰਾ ਹੈ। ਰੂਸ ਦਾ ਜ਼ਾਰ ਬੜਾ ਖ਼ੂੰਖਾਰ ਤੇ ਜ਼ਾਲਮ ਬਾਦਸ਼ਾਹ ਹੈ। ਉਹ ਹਿੰਦੁਸਤਾਨ ਤੇ ਹਮਲਾ ਕਰਨ ਹੀ ਵਾਲਾ ਹੈ। ਅੰਗਰੇਜ਼ ਹਾਕਮ ਹਿੰਦੁਸਤਾਨ ਨੂੰ ਉਸ ਦੇ ਜ਼ਾਲਮ ਪੰਜੇ ਤੋਂ ਬਚਾ ਕੇ ਰਖਣਾ ਚਾਹੁੰਦੇ ਹਨ, ਵਗੈਰਾ ਵਗੈਰਾ। ਇਸ ਲਈ ਮਲੇਛ ਫਰੰਗੀਆਂ ਦੇ ਹੱਥ ਵਿਚ ਕੂਕਿਆਂ ਦੇ ਵਿਰੁਧ ਦੋ ਜ਼ਬਰਦਸਤ ਹਥਿਆਰ ਹੋਰ ਆ ਗਏ। ਉਹ ਇਸ ਤਰਿਰੀਕ ਤੇ ਵਾਰ ਕਰਨ ਲਈ ਤਿਆਰੀਆਂ ਕਰ ਹੀ ਰਹੇ ਸਨ ਜਦੋਂ ਅੰਮ੍ਰਿਤਸਰ ਤੇ ਰਾਏਕੋਟ ਵਿਚ ਨਾਮਧਾਰੀਆਂ ਵਲੋਂ ਬੁੱਚੜਾਂ ਦੇ ਕਤਲ ਕੀਤੇ ਜਾਣ ਨੇ ਉਹਨਾਂ ਨੂੰ ਵਾਰ ਕਰਨ ਦਾ ਮੌਕਾ ਮੁਹੱਈਆ ਕਰ ਦਿੱਤਾ।

ਇਸ ਲਈ ਬ੍ਰਿਟਿਸ਼ ਹਾਕਮਾਂ ਵਲੋਂ ਕੂਕਾ ਲਹਿਰ ਤੇ ਵਾਰ ਕਰਨ ਦਾ ਅਸਲ ਕਾਰਨ ਨਾਮਧਾਰੀਆਂ ਦੀ ਵਧ ਰਹੀ ਸ਼ਕਤੀ ਅਤੇ ਜਥੇਬੰਦਕ ਡਸਿਪਲਿਨ ਸੀ। ਕੂਕੇ ਥੋੜੇ ਸਾਲਾਂ ਵਿਚ ਹੀ ਲੱਖਾਂ ਦੀ ਗਿਣਤੀ ਵਿਚ ਕੂਕਾ ਪੰਥ ਵਿਚ ਸ਼ਾਮਲ ਹੋ ਗਏ ਸਨ। ਉਨ੍ਹਾਂ ਦਾ ਗੁਰੂ ਗਰੀਬ ਸ਼ਰੇਣੀ ਵਿਚ ਪੈਦਾ ਹੋਇਆ ਸੀ ਅਤੇ ਗ਼ਰੀਬ ਤੇ ਦਲਿਤ ਸ਼ਰੇਣੀਆਂ ਦੀ ਰੂਹਾਨੀ ਤੇ ਰਾਜਸੀ ਆਜ਼ਾਦੀ ਦਾ ਪੈਗਾਮ ਲੈ ਕੇ ਆਇਆ ਸੀ। ਉਸ ਦੇ ਅੰਗਰੇਜ਼ ਰਾਜ ਨਾਲ ਨਾ ਮਿਲ-ਵਰਤਨ ਦੇ ਪ੍ਰੋਗਰਾਮ ਨੇ ਆਮ ਪੰਜਾਬੀਆਂ ਦੇ ਦਿਲਾਂ ਵਿਚ ਪੰਜਾਬ ਦੀ ਆਜ਼ਾਦੀ ਮੁੜ ਬਹਾਲ ਕਰਨ ਦੇ ਜਜ਼ਬੇ ਉਭਾਰੇ ਸਨ, ਪੰਜਾਬੀ ਗੈਰਤ ਤੇ ਅਣਖ ਨੂੰ ਪੈਰਾਂ ਤੇ

ਖਲੋਣ ਲਈ ਟੁੰਬਿਆਂ ਸੀ ਅਤੇ ਪੰਜਾਬ ਦੇ ਲੋਕਾਂ ਅੰਦਰ ਇਕ ਨਵੀਂ ਅਣਖੀਲੀ ਮਰਦਾਨਗੀ ਦੀ ਰੂਹ ਭਰ ਦਿੱਤੀ ਸੀ। ਜਿਸ ਦੇ ਕਾਰਨ ਨਾਮਧਾਰੀ ਸ਼ੇਰ ਹਥੇਲੀਆਂ ਤੇ ਸਿਰ ਰੱਖ ਕੇ ਅੰਗਰੇਜ਼ ਰਾਜ ਦੇ ਖਿਲਾਫ ਜੂਝਣ ਲਈ ਸੀਨਾ ਤਾਣ ਕੇ ਖਲੋ ਗਏ ਸਨ।

ਅਤੇ ਅੰਗਰੇਜ਼ ਅਫਸਰਾਂ ਦੀਆਂ ਖੁਫੀਆ ਰਿਪੋਰਟਾਂ ਉਤਲੀ ਸਥਿਤੀ ਦੀ ਤਸਦੀਕ ਕਰਦੀਆਂ ਹਨ। ਉਹ ਸਾਫ ਸ਼ਬਦਾਂ ਵਿਚ ਕਹਿੰਦੀਆਂ ਹਨ ਕਿ, "ਇਹ ਲਹਿਰ ਰਾਜਸੀ ਹੈ। ਖਾਲਸ ਧਾਰਮਕ ਨਹੀਂ।" ਗੁਰੂ ਰਾਮ ਸਿੰਘ ਇਕ ਐਸੀ ਸੰਸਥਾ ਦਾ ਆਗੂ ਹੈ ਜੋ ਖਾਲਸਾ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਆਸ ਵਿਚ ਅੰਗਰੇਜ਼ ਰਾਜ ਦਾ ਦੁਸ਼ਮਣ ਹੈ। ਜੇ ਇਸ ਤਹਿਰੀਕ ਦੇ ਛੇਤੀ ਤੋਂ ਛੇਤੀ ਮੌਕੂ ਬਨਣ ਦਾ ਬੰਦੋਬਸਤ ਨਾ ਕੀਤਾ ਗਿਆ ਤਾਂ 'ਫਸਾਦ ਅਤੇ ਬੁਰਿਆਈ ਦੀ ਬੁਨਿਆਦਾਂ ਤੇ ਖੜੀ ਕੀਤੀ ਗਈ ਇਹ ਲਹਿਰ ਆਉਣ ਵਾਲੇ ਸਮੇਂ ਵਿਚ ਬੜੇ ਖਤਰਿਆਂ ਅਤੇ ਤੋੜ ਫੋੜਨ ਘਟਨਾਵਾਂ ਦੀ ਜਨਮ ਦਾਤਾ ਬਣ ਸਕਦੀ ਹੈ।

ਅੰਗਰੇਜ਼ ਅਫਸਰ ਅਸਲ ਵਿਚ, ਕੋਈ ਬਹਾਨਾ ਲਭਦੇ ਸਨ ਜਿਸ ਨੂੰ ਵਰਤ ਕੇ ਇਸ ਲਹਿਰ ਨੂੰ ਰਾਜ ਮਸ਼ੀਨਰੀ ਦੇ ਇਹੋ ਜਿਹੇ ਬੇਕਿਰਕ, ਵਹਿਸ਼ੀਆਨਾ ਭਰਪੂਰ ਤਸ਼ੱਦਦ ਨਾਲ ਕੁਚਲ ਦਿੱਤਾ ਜਾਏ। ਜੇਹੋ ਜਿਹਾ ਕਿ ਉਨ੍ਹਾਂ ਨੇ ੧੮੫੭ ਦੇ ਗਦਰੀਆਂ ਨੂੰ ਕੁਚਲਣ ਲਈ ਇਸਤੇਮਾਲ ਕੀਤਾ ਸੀ। ਰਾਏਕੋਟ ਦੇ ਬੁਚੜਾਂ ਦੇ ਕਤਲ ਨੇ ਅੰਗਰੇਜ਼ ਹਾਕਮਾਂ ਨੂੰ ਉਹ ਬਹਾਨਾ ਮੁਹੱਈਆ ਕਰ ਦਿੱਤਾ ਅਤੇ ਜਿਸ ਖੂੰਖਾਰ ਦਰਿੰਦਗੀ ਦਾ ਮੁਜ਼ਾਹਰਾ ਉਨ੍ਹਾਂ ਮਲੇਰਕੋਟਲੇ ਵਿਚ ਕੂਕਿਆਂ ਨੂੰ ਤੋਪਾਂ ਨਾਲ ਉਡਾਣ ਦਾ ਕੀਤਾ-ਉਸ ਦੀ ਮਿਸਾਲ ਸਿਰਫ ਗ਼ਦਰ ਦੇ ਦੌਰਾਨ ਕੀਤੇ ਗਏ ਜ਼ੁਲਮਾਂ ਵਿਚੋਂ ਹੀ ਮਿਲਦੀ ਹੈ, ਹੋਰ ਕਿਤੇ ਇਤਿਹਾਸ ਵਿਚ ਨਹੀਂ ਮਿਲਦੀ।

ਅੰਗਰੇਜ਼ ਹਾਕਮਾਂ ਦਾ ਮਕਸਦ ਇਸ ਵੇਲੇ ਸਿਰਫ ਕੂਕਾ ਲਹਿਰ ਨੂੰ ਹੀ ਜੜ੍ਹਾਂ ਤੋਂ ਪੁਟਣਾ ਨਹੀਂ ਸੀ—ਇਹ ਵੀ ਸੀ ਕਿ ਪੰਜਾਬ ਵਿਚੋਂ ਅਗੋਂ ਸਰਕਾਰ ਵਿਰੋਧੀ ਕੋਈ ਵੀ ਤਹਿਰੀਕ ਨਾ ਸਿਰ ਉਠਾ ਸਕੇ। ਇਤਿਹਾਸ ਗੁਆਹ ਹੈ ਕਿ ਸਰਕਾਰਾਂ ਦੇ ਏਹੋ ਜਿਹੇ ਮਕਸਦ ਨਾ ਕਦੇ ਪਿਛੇ ਸਫਲ ਹੋਏ ਹਨ ਅਤੇ ਨਾ ਕਦੇ ਅਗੋਂ ਹੋਣਗੇ। ਸਰਕਾਰਾਂ ਨੇ ਬੰਦੂਕਾਂ ਤੋਪਾਂ ਦੇ ਭਰੋਸੇ ਜਨਤਾ ਦੇ ਜਥੇਬੰਦਕ ਸੰਗਰਾਮਾਂ ਨੂੰ ਹਮੇਸ਼ਾਂ ਘਟ ਤੋਲਿਆ ਹੈ ਅਤੇ ਇਸ ਗਲਤੀ ਦਾ ਮੁੱਲ ਆਪਣੇ ਬਿਸਤਰੇ ਗੋਲ ਕਰਨ ਵਿਚ ਤਾਰਿਆ ਹੈ।

ਕੂਕਾ ਲਹਿਰ ਵਕਤੀ ਤੌਰ ਤੇ ਕੁਚਲ ਦਿੱਤੀ ਗਈ ਪਰ ਜਿਸ ਬਹਾਦਰੀ ਨਾਲ ਕੂਕਿਆਂ ਨੇ ਆਪਣੇ ਸੀਸ ਦਿੱਤੇ ਸਨ, ਉਹ ਬਹਾਦਰੀ ਨਵੀਆਂ ਰਾਜਸੀ ਲਹਿਰਾਂ ਦਾ ਉਤਸਾਹ ਜਨਕ ਝੰਡਾ ਬਣ ਗਈ। ਗੁਰੂ ਰਾਮ ਸਿੰਘ ਦੇਸ਼ ਦੀ ਆਜ਼ਾਦੀ ਦਾ ਪ੍ਰੇਰਨਾਸ਼ੀਲ ਚਿੰਨ੍ਹ ਬਣ ਗਿਆ। ਸਦੀਵੀ ਰਾਜ ਕਰਨ ਦੇ ਖਾਬ ਲੈਣ ਵਾਲੇ ਅੰਗਰੇਜ਼ ਹਾਕਮਾਂ ਨੂੰ ਬੋਰੀਆ ਬਿਸਤਰਾ ਵਲੇਟ ਕੇ ਹਿੰਦੁਸਤਾਨ ਵਿਚੋਂ ਜਾਣਾ ਪਿਆ ਅਤੇ ਭਾਰਤ ਆਜ਼ਾਦ ਹੋ ਗਿਆ।

ਇਹ ਹੈ ਕੂਕਾ ਬਗਾਵਤ ਦੀ ਇਤਿਹਾਸਕ ਮਹਾਨਤਾ। ਗਦਰ ਦੇ ਕੁਚਲੇ ਜਾਣ ਪਿਛੋਂ ਇਹ ਪਹਿਲੀ ਤਹਿਰੀਕ ਸੀ ਜਿਹੜੀ ਦੇਸ਼ ਦੀ ਆਜ਼ਾਦੀ ਲਈ ਉਠੀ।

## ਰੂਬਾਈਆਂ

*—ਲਾਲ ਸਿੰਘ ਕਲਸੀ*

ਵਿਚ ਖੁਦੀ ਦੇ ਜੀਵੇ ਹਰ ਕੋਈ, ਨਾ ਏਹ ਮਾਰਿਆਂ ਮਰਦੀ।
ਕਿੰਨਾਂ ਵੀ ਭਲਾ ਕਹਾਵੇ ਬਾਹਰੋਂ, ਇਲਤ ਅੰਦਰ ਰਹੇ ਪਲਦੀ।
ਜੀਣਾਂ ਓਸ ਬੰਦੇ ਦਾ ਮੰਨੀਏ, ਜੋ ਵਾਂਗ ਪਾਣੀ ਵਹਿ ਜਾਵੇ,
ਭਲੇ ਬੰਦੇ ਦੀਆਂ ਦੁਨੀਆ 'ਕਲਸੀ' ਅਕਸਰ ਗੱਲਾਂ ਕਰਦੀ।

ਮੇਰੇ ਵਰਗੇ ਨਰਮ ਦਿਲ ਬੰਦੇ, ਅਕਸਰ ਜਾਂਦੇ ਠੱਗੇ।
ਕੋਣ ਖਰਾ ਤੇ ਕੋਣ ਹੈ ਖੋਟਾ, ਬਿਨ ਵਰਤੇ ਪਤਾ ਨਾ ਲੱਗੇ।
ਚੰਗਾ ਹੁੰਦਾ ਰੱਬ ਮੱਥੇ ਤੇ ਲਿਖਦਾ, ਜਾਂ ਨੰਬਰ ਕੋਈ ਦੱਸਦਾ,
'ਖਬਰਦਾਰ' ਬਚ ਜਾਓ ਬੁਰੇ ਤੋਂ, ਹੋ ਜਾਓ ਪਿੱਛੇ-ਅੱਗੇ।

ਗਰਦਸ਼ ਦੇ ਦਿਨਾਂ ਵਿਚ ਯਾਰੋ, ਯਾਰ ਵੀ ਮੂੰਹ ਵਟ ਜਾਂਦੇ।
ਖਾਂਦੇ ਸੀ ਜੋ ਵਡਾਏ ਕਸਮਾਂ, ਉਹ ਵੀ ਨਾ ਅੱਖ ਮਿਲਾਂਦੇ।
ਖਾਤਿਰ ਯਾਰ ਦੀ ਯਾਕ ਸੀ ਮਰਦੇ, ਕਿੱਥੇ ਗਈਆਂ ਉਹ ਗੱਲਾਂ,
ਵਾਹ ਉਹ ਯਾਰ ਤੇ ਅਸ਼ਕੇ ਯਾਰੀ, ਲੱਗੀਆਂ ਜੋ ਤੋੜ ਨਿਭਾਂਦੇ।

ਸੱਜਣ ਉਹ ਜੋ ਦੁੱਖ ਵੰਡਾਵਣ, ਨਾਂਅ ਦੇ ਸੱਜਣ ਕੈਸੇ।
ਲੋੜ ਪੈਣ ਤੇ ਖਿਸਕ ਨਾ ਜਾਵਣ, ਧੁੱਪ ਪਰਛਾਵਾਂ ਜੈਸੇ।
ਯਾਰ ਦੀ ਖਾਤਿਰ ਯਾਰ ਜੋ ਖੜ੍ਹਦਾ, ਤੋੜ ਚੜ੍ਹੇ ਉਹ ਯਾਰੀ,
ਗਰਜ਼ਾਂ, ਮਤਲਬ, ਮੁੱਖ ਨਾ ਹੁੰਦੇ, ਨਾ ਸ਼ੋਹਰਤ ਨਾ ਪੈਸੇ।

*੮੮-ਅਦਰਸ਼ ਨਗਰ*
*ਫਰੀਦਕੋਟ*
*੧੫੧੨੦੩*

# ਚਾਰ ਗ਼ਜ਼ਲਾਂ

—*ਮਹਿਮਾ ਸਿੰਘ ਤੂਰ*

(੧)

ਯਾਦ ਵਿਚ ਮਨ ਫਿਰ ਭਰਿਆ ਹੈ ਜਿਵੇਂ।
ਫੁੱਲ ਇਕ ਜਲ ਵਿਚ ਤਰਿਆ ਹੈ ਜਿਵੇਂ।

ਇੰਜ ਇਕ ਖਿਆਲ ਹੈ ਲੰਘਿਆ ਮਨ ਵਿਚੋਂ,
ਚਿਹਰਾ ਤੂੰ ਇਧਰ ਕਰਿਆ ਹੈ ਜਿਵੇਂ।

ਕੁਝ ਇਸ ਤਰ੍ਹਾਂ ਉਠਿਆ ਹਾਂ ਨੀਂਦ 'ਚੋਂ,
ਪੰਛੀ, ਗੁਲੇਲ ਤੋਂ ਡਰਿਆ ਹੈ ਜਿਵੇਂ।

ਚਿੰਤਨ ਮਿਰਾ ਇੰਜ ਰੋਸ਼ਨ ਹੈ ਸਦਾ,
ਬਾਗ਼ ਵਿਚ ਬੂਟਾ ਹਰਿਆ ਹੈ ਜਿਵੇਂ।

ਕੌਣ ਸੀ ਉਹ ਪੁੱਛਦਾ ਹਾਂ 'ਤੂਰ' ਤੋਂ,
ਹੱਥ ਮੋਢੇ 'ਤੇ ਧਰਿਆ ਹੈ ਜਿਵੇਂ।

(੨)

ਬਰਸਾਤ ਤੋਂ ਅਗਲੀ ਬਰਸਾਤ ਤਕ,
ਜਾਗੇ ਅਸੀਂ ਰਹਿਣਾ ਪਰਭਾਤ ਤਕ।

ਆਦਮ ਨੇ ਕਲ੍ਹ ਹਵਾ ਨੂੰ ਆਖਿਆ,
ਪੁਜਣਾ ਅਸੀਂ ਬੰਦੇ ਦੀ ਜ਼ਾਤ ਤਕ।

ਗਣਿਤ ਅਸੀਂ ਸਮਝ ਕੇ ਹੈ ਚੱਲਣਾ,
ਬਿੰਦੂ ਤੋਂ ਹੈ ਪੁਜਣਾ ਅਨੁਪਾਤ ਤਕ।

ਸੱਚ ਹੈ ਸੁਨਹਿਰਾ ਇਹ, ਜੀਵਨ ਲਈ,
ਸੋਨੇ ਤੋਂ ਢਲ ਜਾਣਾ ਇਸਪਾਤ ਤਕ।

ਰਾਤੀਂ ਅਸੀਂ ਅਕਸਰ ਹਾਂ ਸੋਚਦੇ,
ਪੁਜਣਾ ਅਸੀਂ 'ਨਾਨਕ' ਦੀ ਬਾਤ ਤਕ।

(੩)

ਰੰਗਾਂ ਦੇ ਵਾਂਗੂੰ ਏਥੇ ਬੇ-ਕਰਾਰ ਕੀ ਹੈ ?
ਬੁਲਬੁਲ ਤੋਂ ਪੁੱਛਦਾ ਹਾਂ ਹੁੰਦਾ ਪਿਆਰ ਕੀ ਹੈ ?

ਕੌਣ ਦਿਸ਼ਾ ਨੂੰ ਤੁਰ ਜਾਵਣ ਇਹ ਉਦਾਸ ਬੰਦੇ,
ਹੰਝੂਆਂ ਵਿਚ ਡੁੱਬਿਆਂ ਦਾ ਏਤਬਾਰ ਕੀ ਹੈ ?

ਹਰ ਬਾਰ ਹੀ ਉਹ ਪੁੱਛੇ ਮੌਸਮ-ਬਹਾਰ ਬਾਰੇ,
ਇਹ ਰਿਮਝਿਮ ਕੀ ਹੈ, ਤੇ ਪੈਂਦੀ ਫੁਹਾਰ ਕੀ ਹੈ ?

ਦਿਲ ਦੇ ਚੁੱਕੇ ਜੋ ਪਿਆਰ 'ਚ ਇਹ ਉਨ੍ਹਾਂ ਨੂੰ ਪੁੱਛੋ,
ਹੁੰਦਾ ਇਕਰਾਰ ਕੀ ਹੈ, ਤੇ ਇੰਤਜ਼ਾਰ ਕੀ ਹੈ ?

ਦਿਨ ਰਾਤ ਹੀ ਤੂੰ ਐਨਾ ਕਿਉਂ ਬੇ-ਕਰਾਰ ਰਹਿਨਾ,
ਇਹ 'ਤੂਰ' ਤਿਰੇ ਦਿਲ ਵਿਚ ਐਸੀ ਦਰਾਰ ਕੀ ਹੈ ?

(੪)

ਖ਼ੁਸ਼ਬੂ, ਕੰਡੇ, ਫੁੱਲ-ਗੁਲਾਬ,
ਕੁਦਰਤ ਦੇ ਸਭ ਰੰਗ ਜਨਾਬ!

ਅੱਜ ਵੀ ਹੈ ਪਤਝੜ ਦੀ ਮਹਿਕ,
ਕਲ੍ਹ ਮਹਿਕੇਗਾ ਫੇਰ ਗੁਲਾਬ ?

ਬੈਠੇ ਰਹੋਗੇ ਕਿੰਨੀ ਦੇਰ,
ਲੈ ਕੇ ਬਾਹਾਂ ਵਿਚ ਸ਼ਬਾਬ ?

ਬੇ ਕਾਬੂ 'ਗ਼ਰ ਜਜ਼ਬੇ ਯਾਰ,
ਹੈ ਏਹੋ ਤਾਂ ਗੱਲ ਖਰਾਬ!

ਮੱਥਾ ਜਿਸ ਦਾ ਲਹੂ-ਲੁਹਾਣ,
ਉਹ ਹੈ ਮੇਰਾ ਦੇਸ 'ਪੰਜਾਬ'।

*ਹਲਵਾਰਾ (ਲੁਧਿਆਣਾ)*
-੧੪੧੧੦੭

## ਗ਼ਜ਼ਲ

—ਪ੍ਰਿੰ. ਕਰਤਾਰ ਸਿੰਘ ਕਾਲੜਾ

- ਮੌਤ ਹੈ ਨੇੜੇ ਤੇ ਜੀਵਨ ਦੂਰ ਹੈ।
  ਫੇਰ ਵੀ ਜੀਵਨ ਇਹ ਰਸ ਭਰਪੂਰ ਹੈ।
- ਰੋਸ਼ਨੀ ਚਿਹਰੇ ਤੋਂ ਵੀ ਹੈ ਟਪਕਦੀ,
  ਮੇਰੇ ਹਿਰਦੇ ਵਿਚ ਇਲਾਹੀ ਨੂਰ ਹੈ।
- ਪ੍ਰੇਮ ਦਾ ਪੀਤਾ ਪਿਆਲਾ ਜਿਸ ਕਿਸੇ,
  ਉਮਰ ਭਰ ਲਈ ਹੋ ਗਿਆ ਮਖ਼ਮੂਰ ਹੈ।
- ਝਲਕ ਜਦ ਤੋਂ ਪੈ ਗਈ ਮਹਾਂ ਨੂਰ ਦੀ,
  ਉਤਰ ਆਇਆ ਘਰ 'ਚ ਹੀ ਕੋਹਤੂਰ ਹੈ।
- ਮੁਸ਼ਕਿਲਾਂ ਵਿਚ ਘਿਰ ਕੇ ਵੀ ਆਚਾਰਵੰਤ,
  ਮਾਨਵੀ ਜੀਵਨ ਦਾ ਉਚ ਦਸਤੂਰ ਹੈ।
- ਹੱਥ ਬੰਨ੍ਹੇ ਬੇੜੀਆਂ ਪੈਰਾਂ 'ਚ ਵੀ,
  ਹਿੰਮਤੀਆਂ ਲਈ ਪਰ ਨ ਮੰਜ਼ਿਲ ਦੂਰ ਹੈ।
- 'ਕਾਲੜਾ' ਤੇਰੀ ਨਿਰੰਤਰ ਘਾਲਣਾ,
  ਕਿਰਤ ਦੇ ਬੂਟੇ ਨੂੰ ਲਗਿਆ ਬੂਰ ਹੈ।

੨੨੪, ਪਾਂਡੂਸਰ, ਨਾਭਾ-੧੪੭੨੦੧
ਫੋਨ :੦੧੭੬੫-੨੨੫੦੭੮

## ਗ਼ਜ਼ਲ

—ਪ੍ਰੋ. ਕੁਲਵੰਤ ਜਗਰਾਉਂ

- ਜਾਨ ਤੋਂ ਵੀ ਪਿਆਰਿਆਂ ਦਿੱਤਾ ਭੁਲਾ ਹੈ।
  ਏਸ ਤੋਂ ਵਧ ਹੋਰ ਕੀ ਮਿਲਣੀ ਸਜ਼ਾ ਹੈ।
- ਜਾਣਦਾ ਤਕ ਉਹ ਨਹੀਂ ਜਿਸ ਵਾਸਤੇ ਮੈਂ
  ਹਰ ਹਨੇਰੇ ਰਾਹ 'ਚ ਖ਼ੁਦ ਨੂੰ ਬਾਲਿਆ ਹੈ।
- ਹਾਲ ਵੀ ਪੁੱਛਿਆ ਨਹੀਂ ਇਕ ਵਾਰ ਉਸ ਨੇ
  ਵਾਂਗ ਮੱਛੀ ਦਿਲ ਜਿਦ੍ਹੇ ਲਈ ਤੜਫਦਾ ਹੈ।
- ਬੇਵਫਾਈ, ਬੇਰੁਖੀ ਬੇਗ਼ਾਨਗੀ ਬਸ
  ਪਿਆਰ ਮੇਰੇ ਦਾ ਇਹੀ ਮਿਲਿਆ ਸਿਲਾ ਹੈ।
- ਮਿਲ ਗਿਆ ਜੋ ਉਸ ਤੇ ਨਾ ਸਬਰ ਆਵੇ
  ਜੇ ਨਹੀਂ ਮਿਲਿਆ ਓਹੀ ਮਨ ਭਾਲਦਾ ਹੈ।
- ਬਚ ਗਿਆ ਜੇ ਆਫ਼ਤਾਂ ਦੁਸ਼ਵਾਰੀਆਂ ਤੋਂ
  ਆਦਮੀ ਉਹ ਆਦਮੀ ਨੇ ਖਾ ਲਿਆ ਹੈ।
- ਏਸ ਤੋਂ ਵਧ ਕੀ ਤਰੱਕੀ ਕਰਾਂਗੇ ਹੁਣ
  ਆਦਮੀ ਰੋਟੀ ਤੋਂ ਸਸਤਾ ਹੋ ਗਿਆ ਹੈ।
- ਕੌਣ ਆਖੇ ਮੌਤ ਪਿਛੋਂ ਜ਼ਿੰਦਗੀ ਰਹੀ ਨਈਂ
  ਫੁੱਲ ਨਵਾਂ ਇਕ ਕਬਰ ਤੇ ਵੀ ਖਿੜ ਪਿਆ ਹੈ।

੪-ਸ਼ਹੀਦ ਕਰਨੈਲ ਸਿੰਘ ਨਗਰ ਫੇਜ਼-੨
ਪੱਖੋਵਾਲ ਰੋਡ ਲੁਧਿਆਣਾ-੧੩
ਫੋਨ : ੦੧੬੧-੨੫੬੧੪੩੩

## ਗ਼ਜ਼ਲ

—ਜਸਵਿੰਦਰ ਮਹਿਰਮ

ਜਦ ਤਕ ਦਿਲ ਵਿਚ ਧੜਕਨ ਦਾ ਇਕਤਾਰਾ ਵੱਜਦਾ ਹੈ।
ਰੱਬ ਦਾ ਬੰਦਾ ਹਰ ਪਲ ਮੇਰਾ ਮੇਰਾ ਜਪਦਾ ਹੈ।

ਜਿਸ ਦੇ ਦਿਲ ਵਿਚ ਬਿਰਹਾ ਦਾ ਕੋਈ ਦੀਵਾ ਜਗਦਾ ਹੈ।
ਉਸ ਨੂੰ ਸਭ ਦਾ ਹਰ ਗ਼ਮ ਅਪਨਾ ਅਪਨਾ ਲਗਦਾ ਹੈ।

ਲਾਗੇ ਬਹਿ ਕੇ ਦੁਖ ਸੁਖ ਫੋਲੇ ਏਨਾ ਵਕਤ ਨਹੀਂ,
ਦੇਖਣ ਨੂੰ ਤਾਂ ਮੇਰਾ ਉਸਦਾ ਡੂੰਘਾ ਰਿਸ਼ਤਾ ਹੈ।

ਬੇਗਾਨੇ 'ਤੇ ਵੈਸੇ ਤਾਂ ਕੋਈ ਮਾਣ ਨਹੀਂ ਹੁੰਦਾ,
ਜੋ ਹਮਦਰਦ ਬਣੇ ਉਹ ਥੋੜ੍ਹਾ ਅੱਛਾ ਲਗਦਾ ਹੈ।

ਅਣਜਾਣੇ ਵਿਚ ਠੋਕਰ ਲਗ ਜਾਂਦੀ ਏ ਹਰ ਇਕ ਨੂੰ,
ਸੰਭਲ ਸੰਭਲ ਬੇਸ਼ਕ ਉਹ ਪੱਬ ਚੁੱਕਦਾ ਰਖਦਾ ਹੈ।

ਖਿੜ ਖਿੜ ਹੱਸੇ ਕੁਝ ਨਾ ਦੱਸੇ ਤੂੰ ਕੀ ਜਾਣੇਗਾ,
ਉਸਦੇ ਅੰਦਰ ਕੀ ਕੀ ਸੜਦਾ ਬਲਦਾ ਧੁਖਦਾ ਹੈ।

ਭੀੜ ਬੜੀ ਏ 'ਕੱਠੀ ਰਿਸ਼ਤੇ ਨਾਤੇ ਮਤਲਬ ਦੇ,
ਇਹ ਤਾਂ ਰੋਣਾ ਪਿਟਣਾ ਤੇਰਾ ਮੇਰਾ ਸਭਦਾ ਹੈ।

ਅਪਣੇ ਘਰ ਵਿਚ ਜਿਸ ਦੀ ਕੋਈ ਪੁਛ ਪਰਤੀਤ ਨਹੀਂ,
ਯਾਰਾਂ ਦੀ ਮਹਿਫ਼ਿਲ ਵਿਚ ਦਾਨਾ-ਬੀਨਾ ਬਣਦਾ ਹੈ।

ਹੁਣ ਤਾਂ ਗਰੀਬਾਂ ਉੱਤੇ, ਉੱਤੇ ਵਾਲਾ ਮਿਹਰ ਕਰੇ,
ਥੱਲੇ ਵਾਲਾ ਹਾਕਮ ਨਾ ਕੋਈ ਚੱਜ ਦਾ ਲੱਭਦਾ ਹੈ।

ਸਾਰੀ ਗਲ ਤਾਂ ਮੁੱਕਣੀ 'ਮਹਿਰਮ' ਆਖਿਰ ਅਮਲਾਂ 'ਤੇ,
ਬਾਬੇ ਦੀ ਬਾਣੀ ਦਾ ਬੇਸ਼ੱਕ ਦਰਿਆ ਵਗਦਾ ਹੈ।

੪੨੬/੮ ਸ਼ਹੀਦ ਊਧਮ ਸਿੰਘ ਨਗਰ
ਸਤਨਾਮਪੁਰਾ, ਫਗਵਾੜਾ।
੯੮੧੪੪-੧੪੩੧੭

# ਗੀਤਾਂ ਦੀ ਗੰਢ

*—ਦਲਬੀਰ ਸਿੰਘ ਤਰਸ*

(੧)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਸੱਚ ਅੱਖਰ ਪੜ੍ਹ ਤੈਨੂੰ ਪਾਇਆ।
ਸੱਚ ਤੇ ਖੜ੍ਹਨਾ ਸੱਚ ਲਈ ਲੜਨਾ, ਹਰਿ ਸਾਚੇ ਨੇ ਸਮਝਾਇਆ।

ਸੈ ਵਾਰੀ ਅਸਾਂ ਸੱਚ ਮੂਰਤ ਚੋਂ, ਕੀਤੇ ਤੁਸਾਂ[1] ਦੀਦਾਰੇ,
ਭਵਸਾਗਰ ਵਿਚ ਖੋ ਜਾਂ ਜਾਵਾਂ, ਲੱਗਦੇ ਦਿੱਸਣ ਕਿਨਾਰੇ।

ਹਰੀ ਨਾਮ ਮੇਰਾ ਜੀਵਨ ਮਾਂਝੀ, ਸੱਤਾ ਉਸਦੀ ਬਾਣੀ,
ਅਡੋਲ ਅਸਾਡੇ ਮਨ ਦਾ ਜਿਗਰਾ, ਲਿਖਦਾ ਜਾਏ ਕਹਾਣੀ।

ਮੁਕਤੀ ਮਾਰਗ ਸਾਥੀ ਮੇਰਾ, ਚੱਲ ਰਿਹਾ ਅੱਗੇ ਅੱਗੇ,
ਮਨਜ਼ਲ ਸਾਡੀ ਦਿਸੇ ਸੋਕਲੀ, ਸਾਂ[2] ਹਰਿ ਚਸ਼ਮਾ ਵੱਗੇ।

ਮਨ ਤੇ ਮੀਤ ਜਦੋਂ ਇਕ ਹੋਏ, ਮਿਲੀ ਅਟੱਲ ਸਚਾਈ,
ਸੁਰਜਨ ਸੂਰ[3] ਮਿਲੇ ਹੋ ਏਕੋ, ਤੇਜ ਨਾ ਝੱਲਿਆ ਜਾਈ।

ਮਹਿਮਾਂ ਵਰਸਣ ਲਾਈ ਪ੍ਰਭੂ ਜੀ, ਇਹੁ ਅਟੱਲ ਸਚਾਈ।

---

1. ਤੁਸਾਂ-ਤੁਸਾਂ ਦੇ , 2. ਸਾਂ-ਸਾਂਤ, 3. ਸੂਰ-ਪ੍ਰਮਾਤਮਾਂ।

(੨)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਮੁਹੇ ਰੋਗ ਲਗਾਇਆ ਮਾਇਆ ਨੇ,
ਭਉ ਭਰਮਾਂ ਵਿਚ ਭਟਕਣ ਲਾਈ, ਇਨ ਆਉਂਦੀ ਜਾਂਦੀ ਛਾਇਆ ਨੇ।

ਨਟ ਖਟ ਨਾਰੀ ਜਾਲ ਵਿਛਾਇਆ, ਖੁਸ਼ੀਏਂ ਫਾਥਾ ਮੁਗਧ ਜਹਾਨ,
ਰੰਗੇ ਆਪਣ ਆਪਾ, ਆਪ ਉਜਾੜੇ, ਮਨ ਤੱਕੇ ਤੱਕ ਹੋਏ ਹੈਰਾਨ।

ਕੋਮਲ ਹੋ ਹੋ ਵੇਲਾਂ ਵਧੀਆਂ, ਚਾਹ ਦੇ ਏਸ ਖਿਲਾਰ ਦੀਆਂ,
ਡਾਲੀਂ ਵਿਛ ਕੇ ਰੱਤ ਨਚੋੜਨ, ਜਾਨੋਂ ਹੀ ਰੁੱਖ ਮਾਰਦੀਆਂ।

ਕਰਮ ਕਾਂਡ ਕੀਏ ਸੈ ਆਸਾਂ, ਸ਼ਾਸਤ੍ਰ[1] ਪੜ੍ਹ ਪੜ੍ਹ ਹਾਰ ਗਿਆ,
ਹਰਿ ਬਾਝੋਂ ਨਾ ਕੋਈ ਹਰਿਆ, ਮਨ ਅੰਧਾ ਜੂਨ ਗੁਜ਼ਾਰ ਗਿਆ।

ਕਿਰਪਾਲ ਹੋਏ ਤਾਂ ਸਤਿਗੁਰ ਮਿਲਦਾ, ਬੰਧਨ ਕਟਣ ਹਮਾਰੇ,
ਕੰਚਨ ਮਨ ਤਨ ਦੋਵੇਂ ਸਾਥੀ, ਮਾਰਗ ਸਗਲੇ ਹੋਣ ਉਜਾਰੇ।

ਗਾਵਣ ਗੀਤ ਹੁਲਾਰੇ ਪ੍ਰਭ ਜੀ, ਕਟਦੇ ਬੰਧਨ ਸਾਰੇ।

---

1ਸ਼ਾਸਤ-ਸ਼ਾਸਤਰ।

# .ਗ਼ਜ਼ਲ

*—ਸਿਰੀ ਰਾਮ 'ਅਰਸ਼'*

ਤੂੰ ਖੜ੍ਹਾ ਹੈਂ ਮਹਿਲ ਦੇ ਬੂਹੇ ਤੇ ਇਕ ਦਰਬਾਨ ਵਾਂਗ।
ਪਰ ਗ਼ਰੀਬਾਂ ਨੂੰ ਤੂੰ ਝਿੜਕੇਂ ਵਕਤ ਦੇ ਸੁਲਤਾਨ ਵਾਂਗ।

ਜਿਸ ਨੂੰ ਤੂੰ ਹੈ ਦਰੜਿਆ, ਪੈਰਾਂ ਦੇ ਹੇਠਾਂ, ਚਾਰ-ਜੁੱਗ,
ਦੋਸਤਾ! ਉਸ ਨੂੰ ਵੀ ਹੁਣ ਜੀਅ ਲੈਣ ਦੇ ਇਨਸਾਨ ਵਾਂਗ।

ਸੋਚਦਾ ਸੀ ਮੈਂ ਕਿ ਤੂੰ ਮੈਨੂੰ ਭੁਲਾ ਦਿੱਤਾ ਕਿਤੇ,
ਪਰ ਤੇਰਾ, ਖਤ ਬਹੁੜਿਆ ਹੈ ਅੱਜ ਕਿਸੇ ਵਰਦਾਨ ਵਾਂਗ।

ਮੈਂ ਸੁਬ੍ਹਾ ਤੋਂ ਸ਼ਾਮ-ਤੱਕ ਜੀਅ ਤੋੜ ਕੇ ਕੀਤਾ ਜੋ ਕੰਮ,
ਉਸ ਦੀ ਮਜ਼ਦੂਰੀ ਤਾਂ ਦਿੰਦੇ ਹੋ ਤੁਸੀਂ, ਪਰ ਦਾਨ ਵਾਂਗ।

ਦੇਸ਼ ਵਿਚ ਮੇਰੇ ਅਨੇਕਾਂ ਦੇਵੀਆਂ ਤੇ ਦੇਵਤੇ,
ਪੂਜਦਾ ਹਾਂ ਫਿਰ ਵੀ ਤੇਰੇ ਪਿਆਰ ਨੂੰ ਭਗਵਾਨ ਵਾਂਗ।

ਮੁੱਦਤਾਂ ਤੋਂ ਬਾਅਦ ਆਇਓਂ, ਬੈਠ ਜਾ, ਹੱਸ-ਖੇਡ ਯਾਰ!
ਲੈ ਕੇ ਆਇਓਂ ਤਿਊੜੀਆਂ ਕਿਉਂ ਘਰ ਦੇ ਵਿਚ ਫਰਮਾਨ ਵਾਂਗ?

ਤੀਹ ਵਰ੍ਹੇ ਤੀਕਣ ਸੀ ਜਿਹੜੇ ਘਰ ਦਾ ਉਹ ਮਾਲਿਕ ਰਿਹਾ,
ਓਸ ਘਰ ਅੱਗੇ ਖੜਾ ਹੈ 'ਅਰਸ਼' ਅੱਜ ਮਹਿਮਾਨ ਵਾਂਗ।

***# 204 Sector 65, Mohali***
***Mobile : 9888452204***

# .ਗ਼ਜ਼ਲ

*—ਅਜੈਬ ਸਿੰਘ*

ਕਦਰ ਪੈ ਹੀ ਗਈ ਰੁਲਦਿਆਂ ਰੁਲਦਿਆਂ,
ਦਾਅ ਆ ਹੀ ਗਏ ਘੁੱਲਦਿਆਂ ਘੁੱਲਦਿਆਂ।

ਬਿਨਾ ਸਬਰ ਟੀਚੇ ਕਦੇ ਸਰ ਨਾ ਹੁੰਦੇ,
ਸਫ਼ਰ ਮੁੱਕ ਹੀ ਗਿਆ ਤੁਰਦਿਆਂ ਤੁਰਦਿਆਂ।

ਪੈਂਡਾ ਇਸ਼ਕ ਦਾ ਸੀ ਬਿਖੜਾ ਬੜਾ,
ਕੰਡੇ ਭੁਰਦੇ ਗਏ ਭੁਰਦਿਆਂ ਭੁਰਦਿਆਂ।

ਝਨਾ ਦੇ ਇਹ ਪਾਣੀ ਦੀ ਤਾਸੀਰ ਹੈ,
ਇਸ਼ਕ ਤਰਦਾ ਰਿਹਾ ਡੁੱਬਦਿਆਂ ਡੁੱਬਦਿਆਂ।

ਬੜਾ ਅਕਲ ਨੇ ਇਸ਼ਕੋਂ ਪੱਲਾ ਛੁਡਾਇਆ,
ਦਿਲ ਹੀ ਧਸਦਾ ਗਿਆ ਝੁਰਦਿਆਂ ਝੁਰਦਿਆਂ

ਉਮਰ ਭਰ ਜਿਹੜਾ ਬੀਤੀ ਨੂੰ ਸਹਿੰਦਾ ਗਿਆ।
ਦਿਲ ਦੀ ਕਹਿ ਹੀ ਗਿਆ ਮਰਦਿਆਂ ਮਰਦਿਆਂ।

*—ਅਸੀਸ, ਦੀ ਮਾਲ,*
***ਡੀ.ਸੀ. ਚੌਕ. ਕਪੂਰਥਲਾ***

# ਚੋਣਵੇਂ ਪੰਜਾਬੀ ਸ਼ਿਅਰ



*ਆਰਫ਼ ਅਬਦੁਲ ਮਤੀਨ*

* ਬੰਦ ਹਵਾ ਦੇ ਸਾਗਰ ਦੇ ਵਿਚ ਆਪਣਾ ਆਪ ਡਬੋਏਗਾ।
ਝੱਖੜ ਝੁੱਲਿਆ ਤੇ ਹਰ ਪੱਤਾ ਚੀਕਾਂ ਮਾਰਕੇ ਰੋਏਗਾ।

* ਮੈਂ ਉਹ ਚੰਨ ਹਾਂ ਜਿਹੜਾ ਜਦ ਵੀ ਅਸਮਾਨਾਂ ਤੇ ਨਿਕਲੇਗਾ,
ਇਹ ਸਮੁੰਦਰ ਲਹਿਰਾਂ ਬਣਕੇ ਰਾਗ ਅਨੋਖੇ ਛੋਏਗਾ।

ਅਜ ਮੇਰੇ ਨਿੱਕੇ ਜਿਹੇ ਦੁੱਖ ਤੇ ਸਭ ਦੇ ਸਭ ਕੁਰਲਾਂਦੇ ਨੇ,
ਕੱਲ੍ਹ ਮੇਰੇ ਮਰ ਜਾਣ ਤੇ ਵੇਖੋ ਕੌਣ ਏ ਜਿਹੜਾ ਰੋਏਗਾ।

* ਸਭ ਤੋਂ ਉਚੇ ਪਰਬਤ ਉਤੇ ਭਾਵੇਂ ਆਪਣਾ ਮਹਿਲ ਬਣਾ,
ਪਰ ਇਹ ਸੋਚ ਸਮਝ ਲੈ ਪਹਿਲੋਂ ਪੱਥਰ ਕਿਹੜਾ ਢੋਏਗਾ।

* ਸੁਣਿਆ ਏ ਅੱਧ-ਰਾਤ ਦਾ ਸੂਰਜ 'ਆਰਫ਼' ਰੂਪ ਵਖਾਵੇਗਾ,
ਕਹਿੰਦੇ ਨੇ ਚੰਨ ਕਿਰਨਾ ਦੇ ਵਿਚ ਤਾਰੇ ਅੱਜ ਪਰੋਏਗਾ।

*ਕੰਵਲ ਮੁਸ਼ਤਾਕ*

* ਉਹ ਜਿਨ੍ਹਾਂ ਦੀ ਝੋਲੀ ਅੰਦਰ ਜ਼ਰ ਪੈਂਦੇ ਨੇ।
ਆਪਣੇ ਈ ਪਰਛਾਵੇਂ ਕੋਲੋਂ ਡਰ ਪੈਂਦੇ ਨੇ।

* ਭਾਂਡੇ, ਟੀਂਡੇ, ਮੰਜੀ, ਪੀੜ੍ਹੀ ਸਾਂਭ ਲਿਆ ਜੇ,
ਗੱਜਣ ਵਾਲੇ ਬੱਦਲ ਵੀ ਤੇ ਵਰ੍ਹ ਪੈਂਦੇ ਨੇ।

* ਸੱਤ-ਸਮੁੰਦਰੋਂ ਡੂੰਘੀਆਂ ਉਹਦੀਆਂ ਅੱਖਾਂ ਨੇ,
ਲੱਕੜ ਦੇ ਨੇ ਬੰਦੇ ਜਿਹੜੇ ਤਰ ਪੈਂਦੇ ਨੇ।

*ਆਸ਼ਕ ਅਲੀ ਫੈਸਲ*

* ਇਸਤੋਂ ਵੱਧ ਹੁਣ ਹੋਰ ਤਰੱਕੀ, ਭਲਾ ਅਸਾਡੀ ਕੀ ਹੋਣੀ,
ਜਿੰਨੇ ਵੀ ਰਹਿਬਰ ਨੇ ਸਾਡੇ, ਡਾਕੂ, ਚੋਰ, ਲੁਟੇਰੇ ਨੇ।

* ਏਦੂੰ ਵਧਕੇ ਉਲਟ ਜ਼ਮਾਨਾ, ਹੋਰ ਭਲਾ ਕੀ ਹੋਵੇਗਾ,
ਫਨੀਅਰ ਫਿਰਨ ਬਜ਼ਾਰੀਂ ਖੁੱਲ੍ਹੇ, ਅੰਦਰ ਕੈਦ ਸਪੇਰੇ ਨੇ।

*ਮਨਸੂਰ ਅਹਿਮਦ ਖਾਲਦ*

* ਮੰਜ਼ਿਲ ਨਈਂ ਤੇ ਮੰਜ਼ਿਲ ਵਾਲੇ ਸੁਪਨੇ ਦੇਖ,
ਜੀਵਨ ਵਾਲੇ ਕੁਝ ਨਾ ਕੁਝ ਤੇ ਕਰਦੇ ਨੇ।

* ਟੁਰ ਪਈਏ ਤਾਂ ਡਿਗਣ ਢਹਿਣ ਵੀ ਹੁੰਦਾ ਏ,
ਕਣਕਾਂ ਉਗਣ ਤੇ ਔਲੇ ਵੀ ਵਰ੍ਹਦੇ ਨੇ।

* ਵਸਦਿਆਂ ਰਸਦਿਆਂ ਸ਼ਹਿਰਾਂ ਨੂੰ ਕੀ ਹੋਇਆ ਏ,
ਕਬਰਸਤਾਨਾਂ ਵਾਂਗਰ ਹੌਕੇ ਭਰਦੇ ਨੇ।

* ਵੇਲੇ ਅੱਗੇ ਨਿੱਕਾ ਕੀ ਤੇ ਵੱਡਾ ਕੀ ?
ਕੈਂਚੀ ਨੂੰ ਸਭ ਕੱਪੜੇ ਇਕੋ ਵਰ ਦੇ ਨੇ।

*—ਰਾਹਤ ਨਸੀਮ ਮਲਕ*

* ਦਿਨ ਚੜ੍ਹ ਆਇਆ ਮੂੰਹ ਹੱਥ ਧੋ ਕੇ ਚਿੱਟੇ ਕੱਪੜੇ ਪਾ,
ਦਫ਼ਤਰ ਚਲ, ਹੁਣ ਸਾਂਭ ਕੇ ਮੁੰਝਿਆ ਸੁਪਨੇ ਲੀਰੋ ਲੀਰ।

*—ਆਬਦ ਨਿਬੇਲ ਸ਼ਾਦ*

* ਠਾਹ ਠਾਹ ਕਰਦੀਆਂ ਵਾਜਾਂ ਚਾਰ ਚੁਫੇਰੇ ਨੇ।
ਲਹੂ ਵਿਚ ਡੁੱਬੀਆਂ ਲਾਸ਼ਾਂ ਚਾਰ ਚੁਫੇਰੇ ਨੇ।

• ਅਜ ਫੇਰ ਅੰਬ ਦੇ ਬੂਟੇ ਤੈਨੂੰ ਰੋਣ ਪਏ,
ਬੂਰ ਪੈਣ ਦਾ ਮੌਸਮ ਅਜ ਫਿਰ ਆ ਗਿਆ ਏ।

*—ਦਿਲਸ਼ਾਦ ਅਹਿਮਦ ਚੰਨ*

* ਖੁਦਗਰਜ਼ੀ ਦੇ ਜਿੰਦੇ ਲੱਗੇ, ਜੰਗ-ਆਲੂਦ ਜ਼ਮੀਰਾਂ ਨੂੰ।
ਮੁਜਰਮ ਖੁੱਲੇ ਫਿਰਦੇ ਨੇ ਤੇ ਫਾਹੀਆਂ ਬੇ-ਤਕਸੀਰਾਂ ਨੂੰ।

* ਇਕ ਦੇ ਘਰ ਵਿਚ ਅੰਤ ਨਹੀਂ ਤੇ ਇਕ ਦੇ ਘਰ ਵਿਚ ਫਾਕੇ ਨੇ,
ਸੋਹਣਿਆਂ ਰੱਬਾ ਕਿੱਥੇ ਬਹਿ ਕੇ ਲਿਖਿਆ ਤੂੰ ਤਕਦੀਰਾਂ ਨੂੰ।

*—ਪੇਸ਼ਕਾਰ ਚਰਨ ਸੀਚੇਵਾਲਵੀ*
*੪੨੯, ਗੁਰੂਨਾਨਕਪੁਰਾ (ਵੈਸਟ)*
*ਡਾਕ- ਚੌਗਿੱਟੀ, ਜਲੰਧਰ-੧੪੪੦੦੯*
*ਫੋਨ- ੦੧੮੧-੨੨੩੧੬੫੪*

# ਗੁਰੂ ਦਾ ਪੂਰਨ ਸਿੰਘ

—ਗੁਰਭਜਨ ਗਿੱਲ

ਭਗਤ ਪੂਰਨ ਸਿੰਘ ਦੇ ਨਾਂ।
ਗੁਰੂ ਨਾਨਕ ਦੀ ਬਾਣੀ ਜਿਸ ਦੇ ਸਾਹੀਂ ਤੁਰਦੀ।
ਗੁਰੂ ਅੰਗਦ ਦੀ ਸੇਵਾ-ਸ਼ਕਤੀ।
ਭਰ ਭਰ ਗਾਗਰ, ਕਈ ਕਈ ਸਾਗਰ।
ਦੀਨ ਦੁਖੀ ਦੀ ਪਿਆਸ ਬੁਝਾਈ।
ਅਮਰਦਾਸ ਗੁਰ ਕੋਲੋਂ ਲੰਗਰ ਲੈ ਕੇ,
ਰਾਮ ਦਾਸ ਦੀ ਧਰਤੀ ਤੇ ਸੇਵਾ ਵਰਤਾਈ।

ਅਰਜੁਨ ਗੁਰ ਤੋਂ ਸਿਦਕ ਸਬੂਰੀ।
ਤੇਰਾ ਕੀਆ ਮੀਠਾ ਲਾਗੇ।
ਚਰਨਾਮ੍ਰਿਤ ਵਿਚ ਭਗਤੀ ਲੈ ਕੇ,
ਅੰਮ੍ਰਿਤਸਰ ਵਿਚ ਡੇਰਾ ਲਾਇਆ।
ਦਸ ਗੁਰੂਆਂ ਦੀ ਬਖਸ਼ਿਸ਼ ਸਦਕਾ,
ਰਾਜੇਵਾਲ ਦਾ ਅਨਘੜ ਮੁੰਡਾ,
ਗੁਰੂ ਦਾ ਪੂਰਨ ਸਿੰਘ ਅਖਵਾਇਆ।

ਰੱਬ ਸੱਚੇ ਦੇ ਹੱਥੋਂ ਰਹੇ ਜੋ 'ਅੱਧ ਅਧੂਰੇ'।
ਉਨ੍ਹਾਂ ਦੀ ਸੇਵਾ ਵਿਚ ਆਪਣਾ ਜਨਮ ਲਗਾਇਆ।
ਤੇ ਇਕ ਐਸਾ ਦੀਪ ਜਗਾਇਆ।
ਜਿਸ ਨੇ ਨੇਰ੍ਹੀ ਰਾਤੇ ਸਾਡਾ ਰਾਹ ਰੁਸ਼ਨਾਇਆ।

ਪਿੰਗਲਵਾੜਾ ਸੇਵਾ ਅਤੇ ਸੰਭਾਲ ਦੇ ਕਾਰਨ,
ਅੱਜ ਬਣਿਆ ਇਕ ਐਸਾ ਘਰ ਹੈ।
ਜਿਵੇਂ ਪਵਿੱਤਰ ਰੱਬ ਦਾ ਦਰ ਹੈ।
ਲੂਲ੍ਹੇ ਲੰਗੜੇ, ਪਿੰਗਲੇ ਤੇ ਮੰਦ ਬੁੱਧੀ ਵਾਲੇ।
ਪੂਰਨ ਸਿੰਘ ਨੇ ਆਪ ਸੰਭਾਲੇ।
ਇਕੋ ਜਨਮ ਚ ਬਣਿਆ ਉਹ ਪਰਚੰਡ ਜਵਾਲਾ।
ਨਾ ਧਿਰਿਆਂ ਨੂੰ ਨਿੱਘ ਵੰਡਦਾ ਜਦ ਲੱਗਦਾ ਪਾਲਾ।

ਤੁਰਦਾ ਫਿਰਦਾ ਜਾਪੇ ਗਾਉਂਦਾ ਗੀਤ ਇਲਾਹੀ।
ਇਕੋ ਧੁਨ ਵਿਚ ਮਸਤ ਦੁਨੀ ਤੋਂ ਬੇਪਰਵਾਹੀ।
ਚੋਵੀ ਘੰਟੇ ਹੱਥ ਵਿਚ ਰੱਖਦਾ ਬਾਟਾ ਫੜਕੇ।
ਵੰਡਦਾ ਅੱਗੋਂ ਅੱਗੇ ਕਿਣਕਾ ਕਿਣਕਾ ਕਰਕੇ।

ਉਹ ਜਿੱਥੇ ਵੀ ਜਾਂਦਾ ਮੰਗਦਾ ਇੱਕੋ ਉੱਤਰ।
ਧਰਤੀ ਬਾਂਝ ਬਣਾ ਕੇ ਕਿਉਂ ਅਖਵਾਉਂਦੇ ਪੁੱਤਰ ?
ਆਖੇ ਧਰਤੀ ਅੰਦਰ ਨਾ ਹੁਣ ਜ਼ਹਿਰ ਮਿਲਾਓ।
ਵਿਗਿਆਨਾਂ ਦੇ ਅੱਥਰੇ ਘੋੜੇ ਨੂੰ ਨੱਥ ਪਾਉ।
ਹੋ ਜਾਊ ਜ਼ਹਿਰੀਲਾ ਲੋਕੋ ਅੰਨ ਤੇ ਪਾਣੀ।
ਕਿਸੇ ਤੁਹਾਡੇ ਚੌਂਕੇ ਫਿਰ ਨਾ ਰੋਟੀ ਖਾਣੀ।

ਤੁਰਿਆ ਤੁਰਿਆ ਜਾਂਦਾ ਹੂੰਝੇ ਰਾਹ ਵਿਚੋਂ ਰੋੜੇ।
ਕੱਲ੍ਹ ਮੁ ਕੱਲ੍ਹਾ ਵਾਗ ਸਮੇਂ ਦੀ ਏਦਾਂ ਮੋੜੇ।

ਸਾਰੇ ਹਾੜ੍ਹ ਸਿਆਲ ਬਸੰਤਾਂ ਪੱਤਝੜ ਰੁੱਤੇ।
ਛਪੇ ਹੋਏ ਅਖ਼ਬਾਰ ਦੇ ਫਿੱਕੇ ਪੰਨਿਆਂ ਉੱਤੇ।
ਗਿਆਨ ਅਤੇ ਵਿਗਿਆਨ ਦੇ ਕਿਣਕੇ ਫਿਰ ਛਪਵਾਉਂਦਾ
ਮੱਥੇ ਦੀ ਮਮਟੀ ਤੇ ਜਗਦੇ ਦੀਵੇ ਧਰਦਾ, ਨੇਰ੍ਹ ਮਿਟਾਉਂਦਾ।

ਚੌਂਕ ਚੁਰਸਤੇ ਪਿੰਡੀਂ ਸ਼ਹਿਰੀਂ ਹੋਕਾ ਲਾਵੇ।
ਇਸ ਧਰਤੀ ਦਾ ਪੁੱਤਰ ਅਸਲੀ ਗੱਲ ਸਮਝਾਵੇ।
ਅੰਨ੍ਹੇ ਹੋ ਕੇ ਵਰਤੀ ਜਾਉ ਮੂਰਖ਼ ਲੋਕੋ ਜਿੱਸਰਾਂ ਪਾਣੀ।
ਉਹ ਦਿਨ ਵੀ ਹੁਣ ਦੂਰ ਨਹੀਂ ਹੈ,
ਜਦ ਇਹ ਪੂੰਜੀ ਹੈ ਮੁੱਕ ਜਾਣੀ।

ਉਸ ਦੇ ਫ਼ਿਕਰ ਨਹੀਂ ਸਨ ਚਾਰ ਦੀਵਾਰੀ ਵਾਲੇ।
ਸਰੋਕਾਰ ਸਨ ਸੁੱਚੇ ਤੇ ਹਿਤਕਾਰੀ, ਪਰਉਪਕਾਰੀ ਵਾਲੇ।

ਉਸ ਨੇ ਇਹ ਵਿਸ਼ਵਾਸ ਗੁਰਾਂ ਤੋਂ ਆਪ ਲਿਆ ਸੀ।
ਦਰਦ ਕਿਸੇ ਦੇ ਬਾਪੂ ਦੀ ਜਾਗੀਰ ਨਹੀਂ ਹੈ।
ਸੇਵਾ ਖ਼ਾਤਰ ਕੋਈ ਵੀ ਕਦਮ ਅਖ਼ੀਰ ਨਹੀਂ ਹੈ।

ਉਸ ਨੂੰ ਸੀ ਵਿਸ਼ਵਾਸ ਕਿ ਜਿਸ ਦੇ ਹੱਥ ਵਿਚ ਬਾਟਾ।
ਉਸ ਨੂੰ ਜ਼ਿੰਦਗੀ ਦੇ ਵਿਚ ਪੈਂਦਾ ਕਦੇ ਨਾ ਘਾਟਾ।

ਹਰਿਮੰਦਰ ਦੇ ਬੂਹੇ ਬਹਿੰਦਾ ਆਪ ਨਿਰੰਤਰ।
ਪਰ ਸੋਚਾਂ ਨੂੰ ਰੱਖਿਆ ਉਸਨੇ ਸਦਾ ਸੁਤੰਤਰ।
ਸਰਬ ਧਰਮ ਵਿਸ਼ਵਾਸੀ ਉਹਦੇ ਸਾਥੀ ਹੋਏ।
ਪਰ ਉਸ ਵਰਗਾ ਕਿਹੜਾ ਹੋਏ ?

ਚਾਰ ਚੁਫ਼ੇਰਿਉਂ ਲੱਭਦਾਂ ਰਹਿੰਦਾ ਪੈਦਲ ਤੁਰਦਾ,
ਦੀਨ ਦੁਖੀ ਨੂੰ ਆਪਣੀ ਬੁੱਕਲ ਦੇ ਵਿਚ ਲੈਂਦਾ।
ਤੇ ਇਹ ਕਹਿੰਦਾ
ਗੁਰ ਦਾ ਸਿੱਖ ਜੇ ਕਰੇ ਵਿਤਕਰਾ ਸਿੱਖ ਨਹੀਂ ਰਹਿੰਦਾ।
ਸ਼ਬਦ ਚੇਤਨਾ, ਵਿਦਿਆ ਦਾ ਵੀ ਜਾਪ ਜਪਾਉਂਦਾ।
ਚਾਨਣ ਦਾ ਦਰਿਆ, ਨੇਰ੍ਹੇ ਦੀ ਅਲਖ਼ ਮੁਕਾਉਂਦਾ।

ਹੁਕਮ ਹਕੂਮਤ ਦੋਹਾਂ ਤੋਂ ਹੀ ਵੱਖਰਾ ਰਹਿੰਦਾ।
ਜਬਰ ਜ਼ੁਲਮ ਨੂੰ ਤੱਕ ਕੇ ਉਹ ਮੂੰਹ ਆਈ ਕਹਿੰਦਾ।
ਕੁਰਸੀ ਦੀ ਉਹ ਧੌਂਸ ਕਦੇ ਇਕ ਪਲ ਨਾ ਸਹਿੰਦਾ।
ਖੱਦਰਧਾਰੀ, ਰੇਸ਼ਮ ਦਿਲ ਮਨ ਤੋਂ ਨਹੀਂ ਲਹਿੰਦਾ।

ਇੱਕੋ ਨਾਅਰਾ ਲਾਉਂਦਾ, ਸੁਣਿਉਂ ਭੈਣ-ਭਰਾਉ।
ਮੈਂ ਜਿਸ ਮਾਰਗ ਤੁਰਿਆਂ ਮੇਰੇ ਮਗਰੇ ਆਉ।
ਮੇਰਾ ਮੁਰਸ਼ਦ ਨਾਨਕ ਉਸ ਦਾ ਵੰਸ਼ ਵਧਾਉ।
ਨੇਕੀ ਦੇ ਹਰ ਚੌਂਕ ਚੁਰਸਤੇ ਬਿਰਖ਼ ਲਗਾਉ।

ਸੇਵਾ ਸਿਮਰਨ ਸ਼ਕਤੀ ਦੇ ਸੰਗ ਰਿਸ਼ਤਾ ਜੋੜੋ।
ਕਾਮ ਕਰੋਧੀਓ, ਮੋਹ ਦੇ ਬੰਧਨ ਲਾਲਚ ਤੋੜੋ।
ਲੋਭੀ ਮਨ ਨੂੰ ਵਰਜੋ ਸਿੱਧੇ ਰਾਹ ਤੇ ਮੋੜੋ।
ਜੋ ਗੁਰ ਦੱਸਿਆ ਭਲਾ ਸਰਬ ਦਾ ਹਰ ਪਲ ਲੋੜੋ।

*੧੧੩ ਐਫ, ਸ਼ਹੀਦ ਭਗਤ ਸਿੰਘ ਨਗਰ,*
*ਪੱਖੋਵਾਲ ਰੋਡ, ਲੁਧਿਆਣਾ।*
**gurbhajanpau@rediffmail.com**

# ਪਤਨੀ ਦਾ ਬਿਰਧ ਬਾਪ

*—ਪ੍ਰੋ. ਕੁਲਵੰਤ ਔਜਲਾ*

ਮੇਰੀ ਪਤਨੀ ਦਾ ਬਿਰਧ ਬਾਪ
ਮਿਲਣ ਗਿਲਣ ਲਈ ਸਾਡੇ ਘਰ ਆਇਆ ਹੈ
ਆਪਣੀਆਂ ਜੋਤਹੀਣ ਅੱਖਾਂ 'ਚ ਭਰਕੇ
ਸੁਪਨਿਆਂ ਤੇ ਸਹਾਰਿਆਂ ਸੰਗ ਧੜਕਦਾ
ਇਕ ਅੰਬਰ ਨਾਲ ਲਿਆਇਆ ਹੈ
ਮੇਰੀ ਪਤਨੀ....

ਪਹਿਲਾਂ ਝਿਜਕਦੇ ਬੋਲਾਂ ਨਾਲ
ਪੋਤਰੇ ਦੇ ਭਵਿਖ ਦਾ ਫ਼ਿਕਰ ਪ੍ਰਗਟਾਉਂਦਾ ਹੈ
ਫਿਰ ਦੇਣ ਲਈ ਧੀਰਜ ਗੁਰੂ ਸਾਖੀਆਂ 'ਚੋਂ
ਕੋਈ ਕਥਾ ਸਣਾਉਂਦਾ ਹੈ
ਰੇਡਿਉ ਨੂੰ ਕੰਨ ਨਾਲ ਲਾ ਕੇ ਸੁਣੇ ਗੁਰਬਾਣੀ ਕੀਰਤਨ
ਮੋਢੇ ਦਾ ਸਹਾਰਾ ਲੈ ਕੇ ਜਾਵੇ ਬਾਥਰੂਮ
ਖੂੰਡੀ ਨਾਲ ਹੌਲੀ ਹੌਲੀ ਤੁਰਦਾ ਬਿਰਧ ਰਿਸ਼ੀ
ਅਸੀਸਾਂ ਤੇ ਦੁਆਵਾਂ ਦਾ
ਭਰਕੇ ਕਰਮੰਡਲ ਲਿਆਇਆ ਹੈ
ਮੇਰੀ ਪਤਨੀ....

ਮੇਰੀ ਪਤਨੀ ਨਿੱਕੀਆਂ-੨ ਗੱਲਾਂ ਨਾਲ ਉਸਨੂੰ ਪਰਚਾਉਂਦੀ ਹੈ
ਬਿਰਧ ਬਾਪ ਨੂੰ ਬੱਚਿਆਂ ਵਾਂਗ ਨਹਾਉਂਦੀ ਹੈ
ਰਖਦੀ ਹੈ ਉਸਦੀਆਂ ਆਦਤਾਂ ਦਾ ਬੇਹੱਦ ਖ਼ਿਆਲ
ਬਣਾਉਂਦੀ ਹੈ ਉਸਦੀ ਮਨਪਸੰਦ ਦੀਆਂ ਦਾਲ ਸਬਜ਼ੀਆਂ
ਘਰ ਦੇ ਹਰ ਜੀਅ ਨੂੰ ਖ਼ੂਬ ਆਹਰੇ ਲਾਇਆ ਹੈ
ਮੇਰੀ ਪਤਨੀ......

ਪਾਠ ਕਰਦਾ ਕਰਦਾ ਥੱਕਕੇ ਬੱਚਿਆਂ ਵਾਂਗ ਸੌਂ ਜਾਵੇ
ਉੱਚੀ ਉੱਚੀ ਅਲਾਪਦਾ ਹੈ ਵਾਹਿਗੁਰੂ ਵਾਹਿਗੁਰੂ
ਆਏ ਗਏ ਦੀ ਰੱਖੇ ਪੂਰੀ ਝਿਜਕ
ਹਰ ਨਿੱਕੇ ਵੱਡੇ ਰਿਸ਼ਤੇਦਾਰੀ ਦੀ ਪੁੱਛੇ ਖ਼ੈਰ ਸੁੱਖ
ਘਰ ਦੇ ਹਰ ਕੋਨੇ ਨੂੰ ਟੋਹ ਟੋਹ ਕੇ ਦੇਖੇ
ਵਾਰ ਵਾਰ ਕਰਦਾ ਹੈ ਹੱਥ ਸੁੱਚੇ
ਰੱਬ ਪ੍ਰਸਤ ਰੂਹ ਨਾਲ ਸਾਡਾ ਘਰ ਨਸ਼ਿਆਇਆ ਹੈ
ਮੇਰੀ ਪਤਨੀ.......

ਕਦੇ ਕਦੇ ਆਪਣੇ ਮਨ ਦੇ
ਪਾਠ 'ਚ ਨਾ ਲਗਣ ਦਾ ਜ਼ਿਕਰ ਕਰਦਾ ਹੈ
ਅੱਜ ਕੱਲ੍ਹ ਦੇ ਮਾਹੌਲ ਦਾ ਫ਼ਿਕਰ ਕਰਦਾ ਹੈ
ਘਰ ਦੇ ਨੌਕਰਾਂ ਨਾਲ ਕਰ ਕਰ ਗੱਲਾਂ
ਮੋਹ ਦਿਖਾਉਂਦਾ ਹੈ
ਨਿੱਕੀ ਹੁੰਦੀ ਧੀ ਦੀਆਂ
ਅਲੋਕਾਰ ਗੱਲਾਂ ਪੋਤਰੇ ਨੂੰ ਸਣਾਉਂਦਾ ਹੈ
ਲਗਦਾ ਸਾਡੇ ਘਰ 'ਚ
ਇਕ ਨਵਾਂ ਘਰ ਉਗ ਆਇਆ ਹੈ
ਮੇਰੀ ਪਤਨੀ ਦਾ ਬਿਰਧ ਬਾਪ
ਮਿਲਣ ਗਿਲਣ ਲਈ ਸਾਡੇ ਘਰ ਆਇਆ ਹੈ।

# ਪੰਡਿਤ ਗੋਪਾਲ ਸਿੰਘ ਜੀ

*—ਜਗਦੀਸ਼ ਸਿੰਘ ਵਰਿਆਮ*

੧੫ ਸਤੰਬਰ ੨੦੦੭ ਨੂੰ ਸ੍ਰੀ ਭੈਣੀ ਸਾਹਿਬ ਵਿਚ ਅਮ੍ਰਿਤਸਰ ਸਾਕੇ ਦੇ ਸ਼ਹੀਦ ਬਾਬਾ ਲਹਿਣਾ ਸਿੰਘ ਦੀ ਯਾਦ ਵਿਚ ਸਥਾਪਤ ਸਨਮਾਨ ਪੰਡਿਤ ਗੋਪਾਲ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਪਾਵਣ ਕਰ ਕਮਲਾਂ ਦੁਆਰਾ ਪ੍ਰਦਾਨ ਕੀਤਾ ਗਿਆ। ਇਹ ਸਨਮਾਨ ਸ਼ਹੀਦ ਲਹਿਣਾ ਸਿੰਘ ਜੀ ਦੇ ਵੰਸ਼ਜ ਠੇਕੇਦਾਰ ਸੁਲੱਖਣ ਸਿੰਘ ਪਰਿਵਾਰ ਵਲੋਂ ਹਰ ਸਾਲ ਦਿਤਾ ਜਾਂਦਾ ਹੈ।

ਗਿਆਨ ਮਾਰਤੰਡ ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਜੀ ਨੇ ਆਪਣਾ ਲਗਭਗ ਇਕ ਸਦੀ ਦਾ ਜੀਵਨ ਨਾਮਧਾਰੀ ਪੰਥ ਦੇ ਪਰਚਾਰ ਹਿਤ ਲਾਇਆ ਹੈ। ਪੰਡਿਤ ਜੀ ਦੀ ਜ਼ਬਾਨ ਵਿਚ ਏਨਾ ਰਸ ਹੈ ਕਿ ਆਪ ਦੇ ਵਖਿਆਨ ਸੁਣ ਕੇ ਹਜ਼ਾਰਾਂ ਲੋਕਾਂ ਨੇ ਮਾਸ ਸ਼ਰਾਬ ਦਾ ਤਿਆਗ ਕਰ ਕੇ ਭਜਨ ਪੁੱਛ ਕੇ ਸਤਿਗੁਰਾਂ ਨਾਲ ਨਾਤਾ ਜੋੜਿਆ ਹੈ। ਸਤਿਗੁਰਾਂ ਪ੍ਰਤੀ ਆਗਿਆਕਾਰੀ ਅਤੇ ਸਮਰਪਣ ਦੀ ਭਾਵਨਾ ਵੀ ਆਪ ਦੀ ਮਿਸਾਲੀ ਹੈ।

ਅਸੀਂ ਸਮਝਦੇ ਹਾਂ ਪੰਡਿਤ ਗੋਪਾਲ ਸਿੰਘ ਜੀ ਵਰਗੀ ਮਹਾਨ ਹਸਤੀ ਨੂੰ ਇਹ ਸਨਮਾਨ ਦੇ ਕੇ ਸਨਮਾਨ ਦੇਣ ਵਾਲੀ ਸੰਸਥਾ ਦਾ ਆਪਣਾ ਮਾਨ ਸਨਮਾਨ ਵੀ ਹੋ ਜਾਂਦਾ ਹੈ। ਅਸੀਂ ਪੰਡਿਤ ਜੀ ਨੂੰ ਇਸ ਸਨਮਾਨ ਮਿਲਣ ਤੇ ਵਧਾਈ ਦਿੰਦੇ ਹਾਂ। ਇਸ ਸੰਬੰਧ ਵਿਚ ਪੰਡਿਤ ਜੀ ਨਾਲ ਹੋਈ ਇਕ ਲਘੂ ਗਲਬਾਤ ਮੁੜ ਛਾਪ ਰਹੇ ਹਾਂ ਜੋ ਵਰਿਆਮ ਸਤੰਬਰ ੧੯੮੧ ਵਿਚ ਪਹਿਲਾਂ ਪ੍ਰਕਾਸ਼ਤ ਹੋਈ ਸੀ। — *ਸੰਪਾਦਕ*

ਨੈਪਾਲ ਵਿਚ ਬੀਰ ਗੰਜ ਸ਼ਹਿਰ ਦੇ ਸੂਰਜ ਹੋਟਲ ਵਿਚ ਜਦੋਂ ਮੇਰੀ ਅੱਖ ਖੁਲੀ ਤਾਂ ਪੰਡਤ ਗੋਪਾਲ ਸਿੰਘ ਸਕੇਸ਼ੀ ਇਸ਼ਨਾਨ ਕਰ ਕੇ, ਕਪੜੇ ਧੋ ਕੇ ਆਪਣੇ ਨਿਤ ਦੇ ਭਜਨ ਪਾਠ ਵਿਚ ਵਿਅਸਤ ਸਨ ਅਤੇ ਉਹ ਪਤਾ ਨਹੀਂ ਕਦੋਂ ਦੇ ਉਠੇ ਹੋਏ ਸਨ। ਜਦੋਂ ਤੱਕ ਮੈਂ ਨਹਾ ਧੋ ਕੇ ਵਿਹਲਾ ਹੋਇਆ ਤਾਂ ਪੰਡਤ ਜੀ ਆਪਣਾ ਨਿਤ ਨੇਮ ਮੁਕਾ ਚੁੱਕੇ ਸਨ। ਭਾਵੇਂ ਉਥੇ ਦਿਨ ਪੰਜਾਬ ਨਾਲੋਂ ਜਲਦੀ ਚੜ੍ਹਦਾ ਹੈ ਪਰ ਅਜੇ ਸੂਰਜ ਹੋਟਲ ਵਿਚ ਸੂਰਜ ਦੇ ਦਰਸ਼ਨ ਹੋਣ ਵਿਚ ਕਾਫੀ ਸਮਾਂ ਸੀ। ਵਿਸ਼ਵ ਹਿੰਦੂ ਸੰਮੇਲਨ ਤੇ ਆਏ ਨਾਲ ਦੇ ਸਾਥੀ ਆਪਣੇ ਕਮਰੇ ਵਿਚ ਹੀ ਸਨ। ਪੰਡਤ ਜੀ ਨਾਲ ਵਾਰਤਾਲਾਪ ਸ਼ੁਰੂ ਹੋ ਗਿਆ ਉਹਨਾਂ ਦੇ ਜੀਵਨ ਬਾਰੇ ਵਾਕਫੀਅਤ ਮਿਲੀ।



? ਪੰਡਤ ਜੀ ਤੁਹਾਡਾ ਜਨਮ ਕਦੋਂ ਹੋਇਆ, ਮਾਤਾ ਪਿਤਾ, ਭੈਣ ਭਰਾਵਾਂ, ਜਨਮ, ਪਿੰਡ ਦਾ ਨਾਂ ਥਾਂ ਵੀ ਦਸੋ।

—ਜਨਮ : ਸੰਨ ੧੯੧੮ ਮਾਰਚ : ੧੯੭੫ ਚੇਤ ਮਹੀਨਾ

ਪਿਤਾ : ਪੰਡਤ ਨੱਥੂ ਰਾਮ ਜੀ

ਮਾਤਾ : ਬੀਬੀ ਮਾਲਣ

ਪਿੰਡ : ਬਸਰਾ ਸ਼ਾਮੇ ਵਾਲੇ ਤਹਿਸੀਲ ਪਸਰੂਰ ਜ਼ਿਲਾ ਸਿਆਲਕੋਟ।

ਅਸੀਂ ਤਿੰਨ ਭਰਾ ਸਾਂ : ਵੱਡੇ ਬਾਲ ਮੁਕੰਦ ਤ੍ਰਮ ਦੀ ਬੀਮਾਰੀ ਕਾਰਨ ਚੜ੍ਹਾਈ ਕਰ ਗਏ ਸਨ। ਦੂਜੇ ਜਗਨ ਨਾਥ ਜੀ, ਅੱਜ ਕਲ ਟਾਂਡੇ ਕੋਲ ਰਾਣੀ ਪਿੰਡ ਰਹਿੰਦੇ ਹਨ, ਸ਼ਰਾਬ ਸਿਗਰੇਟ ਦਾ ਤਿਆਗ ਕਰ ਚੁੱਕੇ ਹਨ ਸਤਿਗੁਰਾਂ ਦੇ ਹੁਕਮ ਤੇ। ਮੈਂ ਸਭ ਤੇ ਛੋਟਾ ਹਾਂ।

ਭੈਣਾਂ ਵਿਚੋਂ ਵੱਡੀ ਭੈਣ ਹੁੰਦੀ ਸੀ ਸੁਰਸਤੀ ਦੇਵੀ ਉਹ ਵੀ ਤ੍ਰਮ ਦੀ ਬੀਮਾਰੀ ਕਰ ਕੇ ਚੜ੍ਹਾਈ ਕਰ ਗਈ ਸੀ। ਇਕ ਛੋਟੀ ਭੈਣ ਹੋਰ ਹੈ ਦਸੂਹੇ, ਰਾਮ ਪਿਆਰੀ ਨਾਮ ਹੈ।

? ਤੁਸੀਂ ਨਾਮਧਾਰੀ ਕਦੋਂ ਬਣੇ।

—ਸਾਡੇ ਪਿੰਡ ਵਿਚ ਬਹੁਤ ਨਾਮਧਾਰੀਏ ਰਹਿੰਦੇ ਸਨ। ਨਾਮਧਾਰੀ ਦੀਵਾਨ ਬਹੁਤ ਲਗਦੇ ਹੁੰਦੇ ਸਨ। ਮੈਨੂੰ ਉਹਨਾਂ ਦੀਵਾਨਾਂ ਵਿਚ ਜਾਣ ਦਾ ਸੁਆਦ ਪੈ ਗਿਆ ਅਤੇ ਧਾਰਨਾਂ ਬਹੁਤ ਯਾਦ ਹੋ ਗਈਆਂ। ਸਕੂਲ ਵਿਚ ਪੜ੍ਹਦੇ ਹੁੰਦੇ ਸਾਂ। ਉਥੇ ਇਕ ਸਭਾ ਲਗਦੀ ਹੁੰਦੀ ਸੀ ਸਨਿਚਰਵਾਰ ਨੂੰ। ਮੈਂ ਉਥੇ ਦੂਸਰੇ ਮੁੰਡਿਆਂ ਨਾਲੋਂ ਧਾਰਨਾਂ ਪੜ੍ਹਣ ਵਿਚ ਜਿਤ ਗਿਆ। ਧਾਰਨ ਮੈਂ ਪੜ੍ਹਣੀ ਗਿਆਨੀ ਜੀ ਨੇ ਸ਼ਬਦ ਪੜ੍ਹਣੇ। ਨਾਮਧਾਰੀਆਂ ਦੀ ਢੋਲਕੀ ਵੀ ਸਿਖ ਲਈ ਅਤੇ ਜਦੋਂ ਦੀਵਾਨ ਲਗਣਾ ਤਾਂ ਲੋਕਾਂ ਕਹਿਣਾ ਬਾਹਮਣਾਂ ਦੇ ਮੁੰਡੇ ਨੂੰ ਲਿਆਓ ਢੋਲਕੀ ਵਜਾਉਣ ਲਈ। ੧੯੩੫ ਵਿਚ ਦਸਵੀਂ ਪਾਸ ਕੀਤੀ। ਸਾਡੇ ਪਿੰਡ ਦੇ ਲੰਬੜਦਾਰ ਪ੍ਰਤਾਪ ਸਿੰਘ ਨਾਮਧਾਰੀ ਹੋਰਾਂ ਨੇ ਇਸ ਖਿਆਲ ਨਾਲ ਕਿ ਪੜ੍ਹਿਆ ਲਿਖਿਆ ਮੁੰਡਾ ਹੈ ਇਸ ਨੂੰ ਧਾਰਮਕ ਵਿਦਿਆ ਪੜ੍ਹਾਉਣੀ ਚਾਹੀਦੀ ਹੈ ਸੰਤਾਂ ਖੰਡੂਵਾਲਿਆਂ ਕੋਲ ਭੇਜ ਦਿੱਤਾ। ਖੰਡੂਵਾਲ ਸਾਡੇ ਪਿੰਡ ਤੋਂ ਚਾਰ ਕੋਹ ਦੀ ਵਿੱਥ ਤੇ

ਸੀ ਜਿਥੇ ਸ੍ਰੀਮਾਨ ਪੰਡਤ ਜਗਤ ਸਿੰਘ ਜੀ ਬੱਚਿਆਂ ਨੂੰ ਵਿਦਿਆ ਪੜ੍ਹਾਇਆ ਕਰਦੇ ਸਨ।

? ਉਸ ਵੇਲੇ ਤੁਹਾਡੇ ਆਲੇ ਦੁਆਲੇ ਦੇ ਹੋਰ ਕਿਹੜੇ ਪਰਮੁਖ ਸਜਨ ਸਨ।

— ਸੰਤ ਕਾਹਨ ਸਿੰਘ ਦੇ ਦੋ ਸਪੁਤਰ ਸਨ ਨਰੈਣ ਸਿੰਘ ਤੇ ਕਿਸ਼ਨ ਸਿੰਘ —ਅਗੋਂ ਨਰੈਣ ਸਿੰਘ ਦੇ ਅਠ ਲੜਕੇ ਸਨ ਅਤੇ ਕਿਸ਼ਨ ਸਿੰਘ ਜੀ ਦੇ ਚਾਰ ਮੇਹਰ ਸਿੰਘ, ਗੁਰਦਿਆਲ ਸਿੰਘ, ਦੀਦਾਰ ਸਿੰਘ, ਅਤੇ ਪਿਆਰਾ ਸਿੰਘ ਸਨ। ਇਹਨਾਂ ਨਾਲ ਉਸ ਜ਼ਮਾਨੇ ਵਿਚ ਮੇਰੀ ਬਹੁਤੀ ਸੰਗਤ ਰਹਿੰਦੀ ਸੀ।

? ਸੰਤਾਂ ਖੰਡੂਵਾਲਿਆਂ ਕੋਲ ਕਦੋਂ ਗਏ।

—੧੯੩੫ ਵਿਚ ਹੀ।

? ਉਸ ਵੇਲੇ ਸੰਤਾਂ ਕੋਲ ਹੋਰ ਕਿਹੜੇ ਵਿਦਿਆਰਥੀ ਸਨ।

—ਚੰਨਣ ਸਿੰਘ, ਤਰਲੋਕ ਸਿੰਘ, ਪਿਆਰਾ ਸਿੰਘ, ਚਤਰ ਸਿੰਘ ਚੁੰਪ, ਅਮਰ ਸਿੰਘ ਸ਼ਿੰਗਾਰਾ ਸਿੰਘ ਜੋਗੀ, ਅਵਤਾਰ ਸਿੰਘ (ਜਲੰਧਰ)।

? ਸੰਤਾਂ ਖੰਡੂਵਾਲੀਆਂ ਕੋਲ ਨਿਵਾਸ ਸਮੇਂ ਦਾ ਕੋਈ ਅਨੁਭਵ ਕੋਈ ਯਾਦ।

— ਸੰਤਾਂ ਪਾਸ ਇਕ ਸਾਲ ਤਿੰਨ ਮਹੀਨੇ ਰਿਹਾ, ਸੰਤਾਂ ਨਾਲ ਬਾਹਰ ਜਾਣਾ ਪਿੰਡਾਂ ਵਿਚ ਦੀਵਾਨ ਲਾਉਣੇ, ਪਾਠ ਵਰਨੀਆਂ ਕਰਨੀਆਂ ਇਥੇ ਹੀ ਮੈਂ ਸਿੰਘ ਸਜਿਆ।

ਜਦੋਂ ਮੋਨਾ ਹੁੰਦਾ ਸਾਂ ਲਾਲ ਰੰਗ ਦੀ ਪੱਗ ਬੰਨਦਾ ਸਾਂ ਲੜ ਛੱਡਿਆ ਹੋਣਾ। ਸ਼ਬਦ ਪੜਣ ਲਗਾ ਤਾਂ ਸੋਹਣ ਸਿੰਘ ਚੱਕਰੀ ਵਾਲਾ ਕਹਿਣ ਲਗਾ ਓ ਪੂਛ ਤੇ ਟੰਗ ਲੈ। ਮੈਂ ਪਟਾਕ ਉਤਰ ਦਿਤਾ ਸੰਤ ਜੀ ਤੁਹਾਡੇ ਵਰਗਾ ਬੰਦਾ ਕਿਤੇ ਗਰੀਬ ਪਿੰਡ ਵਿਚ ਮਰ ਜਾਵੇ ਤਾਂ ਬਾਲਣ ਹੀ ਨਹੀਂ ਲਭਣਾ। ਫੇਰ ਧਾਰਨ ਪੜੀ, 'ਬਿਨਾਂ ਭਜਨ ਨਹੀਂ ਛੁਟਕਾਰਾ ਭੇਖ ਭਾਵੇਂ ਕੋਈ ਧਾਰ ਲੈ:

ਉਹ ਕਹਿਣ ਲੱਗਾ ਮੁੰਡਾ ਬੜਾ ਤੇਜ਼ ਹੈ।

? ਤੁਸਾਂ ਭਜਨ ਕਿਸ ਕੋਲੋਂ ਪੁਛਿਆ।

— ਸੰਤਾਂ ਭੂਰੀ ਵਾਲਿਆਂ ਕੋਲੋਂ।

ਸੰਤ ਨਿਧਾਨ ਸਿੰਘ ਆਲਮ ਜੀ ਨੇ ਖੰਡੂਵਾਲੇ ਦੀਵਾਨ ਲਾਇਆ ਹੋਇਆ ਸੀ ਅਤੇ ਸੰਗਤ ਨੂੰ ਕਹਿ ਰਹੇ ਸਨ ਭਜਨ ਪੁਛ ਲਵੋ। ਓਧਰ ਸੰਤ ਸੁੰਦਰ ਸਿੰਘ ਮਾਨਾਂਵਾਲੇ ਜਿਨਾਂ ਨੂੰ ਭੂਰੀ ਵਾਲੇ ਕਿਹਾ ਜਾਂਦਾ ਸੀ ਤੁਰੇ ਜਾਂਦੇ ਸਨ। ਮੇਰੇ ਪਿੰਡ ਵਾਲਿਆਂ ਕਿਹਾ ਕਿ ਕਾਕੇ ਨੂੰ ਭਜਨ ਦਿਓ। ਸੰਤਾਂ ਨੇ ਨਾਲ ਦੇ ਸਿਖ ਨੂੰ ਹੁਕਮ ਕੀਤਾ ਕਿ ਕਾਕੇ ਨੂੰ ਭਜਣ ਦਸੋ। ਮੈਂ ਬੋਲ ਪਿਆ ਕਿ ਜੇ ਇਹਨਾਂ ਕੋਲੋਂ ਭਜਨ ਲੈਣਾ ਹੈ ਤਾਂ ਉਹ ਜਿਹੜਾ ਟਾਹਰਾਂ ਮਾਰ ਰਿਹਾ ਹੈ (ਆਲਮ) ਉਸ ਕੋਲੋਂ ਭਜਨ ਨਾ ਲੈ ਲੈਂਦਾ। ਇਸ ਤੇ ਸੰਤਾਂ ਭੂਰੀ ਵਾਲਿਆਂ ਆਪ ਭਜਨ ਦੇਣ ਦੀ ਕ੍ਰਿਪਾ ਕੀਤੀ।

? ਕੀ ਤੁਸੀਂ ਸੰਤਾਂ ਖੰਡੂਵਾਲੀਆਂ ਕੋਲੋਂ ਭਜਨ ਨਹੀਂ ਸੀ ਲਿਆ।

— ਮੈਂ ਉਦੋਂ ਪਹਿਲੀ ਵਾਰ ਹੀ ਉਥੇ ਗਿਆ ਸਾਂ।

? ਤੁਸੀਂ ਸੰਤਾਂ ਭੂਰੀ ਵਾਲਿਆਂ ਨੂੰ ਉਦੋਂ ਜਾਣਦੇ ਸੋ ?

— ਪਿੰਡ ਵਾਲੇ ਕਹਿੰਦੇ ਸਨ ਕਿ ਸੰਤ ਭੂਰੀ ਵਾਲੇ ਬਹੁਤ ਵੱਡੇ ਸੰਤ ਸਨ।

ਮੈਂ ਸੁਚੇਤ ਅਵਸਥਾ ਵਿਚ ਸੰਤਾਂ ਭੂਰੀ ਵਾਲਿਆਂ ਕੋਲੋਂ ਹੀ ਭਜਨ ਪੁਛਿਆ ਸੀ ਪਰ ਅਚੇਤ ਅਵਸਥਾ ਵਿਚ ਸੰਤ ਭਗਤ ਸਿੰਘ ਦਾਤੇਵਾਲ ਵਾਲਿਆਂ ਵੀ ਦਿੱਤਾ ਸੀ।

? ਉਹ ਕਿਵੇਂ।

— ਮੇਰੇ ਚਾਚਾ ਭਗਤ ਰਾਮ ਜੀ ਨੇ ੧੦ ਕਬਿੱਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਬੰਧ ਵਿਚ ਲਿਖੇ ਸਨ। ਮੈਂ ਇਹ ਕਬਿਤ ਦੀਵਾਨ ਵਿਚ ਪੜਣੇ ਸਨ। ਸਿੱਖਾਂ ਕਿਹਾ ਪਹਿਲਾਂ ਸੰਤ ਭਗਤ ਸਿੰਘ ਦਾਤੇਵਾਲੀਏ ਸੂਬੇ ਨੂੰ ਸੁਣਾ। ਸੰਤਾਂ ਕੋਲ ਲੈ ਗਏ। ਸੰਤ ਕਹਿਣ ਲਗੇ ਭਜਨ ਪੁਛਿਆ ਈ ? ਨਹੀਂ ਜੀ—ਬਹਿ ਜਾ ਏਥੇ ਤੇ ਭਜਨ ਦੇ ਦਿੱਤਾ। ਮੈਂ ਹਸੀ ਜਾਵਾਂ। ਮੁੰਡੇ ਕਹਿਣ ਇਹ ਹਸਦਾ ਜੇ। ਸੰਤਾਂ ਕਿਹਾ ਭਜਨ ਇਸ ਦੇ ਅੰਦਰ ਉੱਗ ਰਿਹਾ ਹੈ।

? ਤੁਹਾਡੇ ਚਾਚੇ ਭਗਤ ਰਾਮ ਜੀ ਵਾਲੇ ਕਬਿਤ ਤੁਹਾਨੂੰ ਯਾਦ ਹਨ ਤਾਂ ਸੁਨਾਓਣ ਦੀ ਕ੍ਰਿਪਾ ਕਰੋ।

— ਇਸ ਵੇਲੇ ਇਕ ਕਬਿਤ ਯਾਦ ਹੈ ਉਹ ਸੁਣ ਲਓ।

*"ਸ੍ਰੀ ਮਾਨ ਮਹਾਰਾਜ ਗੁਰੂ ਪ੍ਰਤਾਪ ਸਿੰਘ ਜੀ ਕੋ*
*ਮੇਰੀ ਬੰਦਨਾ ਜੋ ਰੂਪ ਨਿਰਾਕਾਰ ਦਾ।*
*ਸੁੰਦਰ ਸਰੂਪ ਰੂਪ ਮੂਰਤੀ ਅਨੂਪ ਦੇਖੋ*
*ਚੌਦਸੀ ਦੀ ਰਾਤ ਜਿਵੇਂ ਚੰਨ ਪਰਵਾਰ ਦਾ।*
*ਚਾਨਣ ਜਹਾਨ ਵਿਚ, ਹੋਇਆ ਦੂਰ ਅੰਧ ਘੋਰ*
*ਦਸਿਆ ਨਜ਼ਾਰਾ ਸਾਰਾ ਖੇਲ ਕਰਤਾਰ ਦਾ।*
*ਕਹਿਤ ਭਗਤ ਰਾਮ ਜੀ ਮੈਂ ਦੋਵੇਂ ਹੱਥ ਜੋੜ ਕੇ ਤੇ,*
*ਚੀਨੀ ਵਾਲੇ ਗੁਰੂ ਅਗੇ ਬੰਦਨਾ ਗੁਜ਼ਾਰਦਾ।'*

? ਸੰਤਾਂ ਕੋਲੋਂ ਭਜਨ ਲੈਣ ਨਾਲ ਤੁਹਾਨੂੰ ਕਿਵੇਂ ਮਹਿਸੂਸ ਹੋਇਆ।

— ਪਹਿਲਾਂ ਰਾਤ ਨੂੰ ਕਈ ਵਾਰ ਸੁਤਿਆਂ ਸੁਪਨਾ ਆਉਣਾ ਤਾਂ ਡੈਣਾਂ ਦਿਖਾਈ ਦੇਣੀਆਂ। ਮੈਂ ਹੋਰ ਜਾਪ ਕਰਣੇ ਤਾਂ ਡਰ ਲਗਣਾ ਪਰ ਜਦੋਂ ਚੁਅੱਖਰਾ ਜਾਪ ਕਰਨਾ ਤਾਂ ਡੈਣਾਂ ਦੂਰ ਹੋ ਜਾਣੀਆਂ। ਜਦੋਂ ਸੰਤਾਂ ਨੇ ਵੀ ਉਹ ਚੌਅੱਖਰਾ ਭਜਨ ਦਸਿਆ ਤਾਂ ਮੈਂ ਸਮਝ ਲਿਆ ਕਿ ਮੇਰੀ ਕਲਿਆਣ ਏਸੇ ਭਜਨ ਨੇ ਹੀ ਕਰਨੀ ਹੈ।

? ਸੰਤਾਂ ਖੰਡੂਵਾਲੀਆਂ ਕੋਲ ਆ ਕੇ ਕੀ ਕੁਝ ਸਿਖਿਆ ?

—ਅਮ੍ਰਿਤ ਛਕਿਆ, ਵਿਦਿਆ ਪੜ੍ਹੀ, ਸੋਧ, ਲੰਗਰ ਦੀ ਸਿਖਿਆ ਲਈ।

? ਤੁਹਾਡੇ ਇਸ ਤਰ੍ਹਾਂ ਸਿਖ ਬਣ ਜਾਣ ਤੇ ਤੁਹਾਡੇ ਘਰਦਿਆਂ ਕਿਵੇਂ ਮਹਿਸੂਸ ਕੀਤਾ ?

—ਨਾਰਾਜ਼ ਤਾਂ ਹੁੰਦੇ ਸਨ ਪਰ ਪਿੰਡ ਵਾਲਿਆਂ ਦਾ ਪ੍ਰਭਾਵ ਜ਼ਿਆਦਾ ਸੀ ਉਹਨਾਂ ਦੇ ਆਖੇ ਲੱਗ ਕੇ ਮਨ ਗਏ।

? ਇਸ ਦਾ ਭਾਵ ਇਹ ਹੋਇਆ, ਨਾਮਧਾਰੀਆਂ ਦਾ ਪ੍ਰਭਾਵ ਉਸ ਇਲਾਕੇ ਵਿਚ ਕਾਫੀ ਸੀ।

— ਬਹੁਤ ਜ਼ਿਆਦਾ ਸੀ। ਅਸੀਂ ਸ਼ਬਦ ਪੜਦੇ ਹੁੰਦੇ ਸਾਂ ਅਤੇ ਮੁਸਲਮਾਨ ਮੁੰਡੇ ਛੈਣੇ ਵਜਾਇਆ ਕਰਦੇ ਸਨ। ਇਹ ਸ਼ਬਦ ਵੀ ਮੁਸਲਮਾਨ ਮੁੰਡੇ ਪੜਦੇ ਹੁੰਦੇ ਸਨ "ਉਦੋਂ ਤੈਨੂੰ ਰਾਮ ਰੱਖਿਆ ਜਦੋਂ ਤੱਤਿਆਂ ਥੰਮਾਂ ਨਾਲ ਲਾਇਆ।"

? ਉਦੋਂ ਫਿਰ ਤੁਸੀਂ ਚੰਗੀ ਤਰ੍ਹਾਂ ਦੀਵਾਨਾਂ ਵਿਚ ਮਘਨ ਰਹਿੰਦੇ ਹੋਵੋਗੇ।

—ਬਿਲਕੁਲ। ਜਦੋਂ ਅਲੇਲ ਆਉਣਾ ਅਸਾਂ ਅੱਧੀ ਰਾਤ ਨੂੰ ਹੀ ਢੋਲਕੀ ਛੈਣੇ ਖੜਕਾ ਦੇਣੇ। ਸਾਡੇ ਪਿੰਡ ਦਾ ਇਕ ਸਾਈਂ ਈਸ਼ਰ ਹੁੰਦਾ ਸੀ। ਉਸ ਆਖਣਾਂ ਆਹ ਕਿਸ਼ਨ ਸਿੰਘ ਦੇ ਮੁੰਡੇ ਨੀ ਨਾਲ ਬਾਹਮਣਾਂ ਦਾ ਮੁੰਡਾ ਰਲ ਗਿਆ ਈ, ਇਹਨਾਂ ਆਖਰ ਚੁੱਕੀ ਹੋਈ ਏ। ਤੇ ਜਦੋਂ ਸਾਨੂੰ ਮਿਲਨਾ ਤਾਂ ਕਹਿਣਾ ਪੁਤਰੋ ਬਹੁਤ ਚੰਗੇ ਪਾਸੇ ਲੱਗੇ ਹੋਏ ਹੋ।

? ਤੁਸੀਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਨਜ਼ਰਾਂ ਵਿਚ ਕਦੋਂ ਤੇ ਕਿਵੇਂ ਆਏ।

— ਸਜਾਦੇ ਪਿੰਡ ਵਿਚ ਪਾਠ ਕਰਨ ਵਾਸਤੇ ਸੰਤਾਂ ਨੇ ਭੇਜਿਆ ਹੋਇਆ ਸੀ। ਉਥੋਂ ਤਿੰਨ ਚਾਰ ਕੋਹ ਦੀ ਵਿਥ ਤੇ ਚਵਿੰਡੇ ਸਤਿਗੁਰਾਂ ਦਾ ਦੌਰਾ ਸੀ। ਮੁੰਡਿਆਂ ਕਿਹਾ ਚਲੋ ਦਰਸ਼ਨ ਕਰਦੇ ਹਾਂ। ਅਸੀਂ ਸਾਰੇ ਮੁੰਡੇ ਚਵਿੰਡੇ ਆਏ। ਅਗੇ ਸੰਤ ਭਗਤ ਸਿੰਘ ਜੀ ਬੈਠੇ ਸਨ। ਉਹਨਾਂ ਪੁਛਿਆ ਇਹ ਕੌਣ ਹੈ। ਅਖੇ ਜੀ ਸੰਤਾਂ ਦਾ ਮੁੰਡਾ ਹੈ। ਸਜਾਦੇ ਪਾਠ ਕਰਣ ਆਇਆ ਹੈ। ਪੰਡਤਾਂ ਦਾ ਮੁੰਡਾ ਹੈ। ਸੰਤ ਕਹਿਣ ਲਗੇ ਸੰਤ ਖੰਡੂਵਾਲੀਆਂ ਵੀ ਕਤੂਰੀ ਜਿਡਾ ਮੁੰਡਾ ਰਖਿਆ ਹੋਇਆ ਹੈ। ਫੇਰ ਉਹਨਾਂ ਪੁਛਿਆ :

ਉਏ ਪਾਠ ਕਰ ਲੈਣਾ ਏਂ ?

ਹਾਂ।

ਸਤਿਗੁਰਾਂ ਨੂੰ ਸਣਾਏਂ ਗਾ। ਲੰਗੋਟਾ ਬੰਨ ਕੇ ਸੁਣਾਈ ਦਾ ਉੱਤੇ ਬੜੇ ਬੜੇ ਥਿੜਕ ਜਾਂਦੇ ਨੇ।

ਮੈਂ ਕਿਹਾ "ਸੰਤ ਜੀ ਤੁਹਾਡੇ ਵਰਗੇ ਥਿੜਕ ਜਾਂਦੇ ਹੋਣਗੇ।"

ਸੰਤਾਂ ਦਾਤੇ ਵਾਲਿਆਂ ਸਤਿਗੁਰਾਂ ਨੂੰ ਕਿਹਾ ਇਕ ਬਾਹਮਣਾਂ ਦਾ ਮੁੰਡਾ ਹੈ ਬਹੁਤ ਪਟਾਕਦਾ ਹੈ। ਸਤਿਗੁਰਾਂ ਰਹਿਰਾਸ ਦਾ ਪਾਠ ਸੁਣਿਆ ਥੋਹੜਾ ਕੁ। ਮੈਂ ਸਿਹਾਰੀਆਂ ਬਿਹਾਰੀਆਂ ਲਾ ਕੇ ਸੁਣਾਇਆ ਤੇ ਜਿਵੇਂ ਸਤਿਗੁਰਾਂ ਨੇ ਕਿਹਾ ਓਵੇਂ ਹੀ ਕੀਤਾ।

ਸਤਿਗੁਰਾਂ ਕਿਹਾ ਮੁੰਡੇ ਦੀ ਤੇਲੀਆ ਬੁੱਧ ਹੈ। ਫੇਰ ਪੁਛਿਆ ਕੌਣ ਹੈ। ਸਤਿਗੁਰਾਂ ਨੂੰ ਦਸਿਆ ਗਿਆ ਕਿ ਇਹ ਪੰਡਤਾਂ ਦਾ ਮੁੰਡਾ ਹੈ। ਮਾਤਾ ਪਿਤਾ ਮਰ ਗਿਐ। ਸੰਤਾਂ ਦੇ ਕੋਲ ਹੁੰਦਾ ਹੈ।

ਇਸ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੇਕਾਂ ਵਰ ਦਿਤੇ ਖੁਸ਼ੀਆਂ ਬਖਸ਼ੀਆਂ ਅਤੇ ਕਿਹਾ ਕਿ ਸਤਿਗੁਰੂ ਕ੍ਰਿਪਾ ਕਰਣਗੇ।

ਇਸ ਤਰ੍ਹਾਂ, ਇਕ ਵਾਰ ਮੌਜੂਕੀ ਪਾਠ ਸੀ। ਮੈਂ ਧੁਪੀਆ ਸੀ। ਸਤਿਗੁਰਾਂ ਵੇਖਿਆ। ਕਹਿਣ ਲਗੇ ਚਲ ਨਿੱਕਿਆ ਪਾਠ ਸੁਣਾ। ਮੈਨੂੰ ਬਾਹਰ ਲੈ ਗਏ। ਮੈਂ ਆਸਨ ਵਿਛਾ ਦਿੱਤਾ, ਸਤਿਗੁਰੂ ਜੀ ਬੈਠ ਗਏ। ਕਹਿਣ ਲਗੇ "ਮੈਂ ਪਾਠ ਕਰਦਾ ਹਾਂ ਤੂੰ ਸਿਹਾਰੀ ਬਿਹਾਰੀ ਲੱਗ ਮਾਤਰ ਵੇਖ, ਪਾਠ ਉਹਨਾਂ ਦਾ ਤਾਂ ਬਹੁਤ ਸ਼ੁੱਧ ਹੈ ਹੀ ਸੀ। ਫੇਰ ਆਪ ਕਹਿਣ ਲੱਗੇ ਅੱਛਾ ਕਾਕਾ ਜਾ। ਮੈਂ ਕਿਹਾ ਜੀ ਮੇਰਾ ਆਸਣ ਤੁਹਾਡੇ ਥੱਲੇ ਹੈ। ਕਹਿਣ ਲਗੇ ਅੱਛਾ ਤੇਰਾ ਹੈ ? ਲੈ ਜਾਂ ਫੇਰ।



ਨੇਪਾਲ ਯਾਤਰਾ ਸਮੇਂ (ਖੱਬੇ ਤੋਂ) ਸ. ਨਰਿੰਦਰ ਸਿੰਘ ਯੁੱਗ ਮਰਯਾਦਾ, ਸੰਤ ਮੇਹਰ ਸਿੰਘ, ਪੰਡਿਤ ਗੋਪਾਲ ਸਿੰਘ ਜੀ, ਜਗਦੀਸ਼ ਸਿੰਘ ਵਰਿਆਮ ਅਤੇ ਸੰਤ ਸਤਿਨਾਮ ਸਿੰਘ

? ਸਤਿਗੁਰੂ ਜੀ ਨਾਲ ਤੁਹਾਡੀ ਨੇੜਤਾ ਦਾ ਸਫਰ ਕਿਵੇਂ ਸ਼ੁਰੂ ਹੋਇਆ ?

—ਸ਼ਮੀਰ ਪੁਰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਸੀ। ਮੈਂ ਸਚੇ ਪਾਤਸ਼ਾਹ ਅਗੇ ਅਰਜ਼ ਕੀਤੀ ਕਿ ਮੇਰੇ ਪਿੰਡ ਘਰ ਵਿਖੇ ਚਰਨ ਪਾਓ। ਸਤਿਗੁਰਾਂ ਹੁਕਮ ਕੀਤਾ ਕਿ ਜੇ ਕਿਲੇ ਵਾਲੇ ਸੰਤ ਆ ਗਏ ਤਾਂ ਨਹੀਂ ਜਾਇਆ ਜਾਣਾ ਜੇ ਨਾ ਆਏ ਤਾਂ ਚਲਾਂਗੇ। ਸੰਤ ਕਿਲੇ ਵਾਲੇ ਆ ਗਏ। ਸਤਿਗੁਰਾਂ ਚਰਨ ਨਾ ਪਾਏ। ਫੇਰ ਇਕ ਵਾਰ ਸਤਿਗੁਰੂ ਜੀ ਬਿਖੇਪੁਰ ਆਏ। ਫੇਰ ਦਰਸ਼ਨ ਕਰਨ ਗਏ ਪਰ ਮੈਂ ਆਖਿਆ ਹੁਣ ਅਰਜ ਨਹੀਂ ਕਰਨੀ ਪੈਸਾ ਵੀ ਕੋਲ

ਨਹੀਂ ਸੀ। ਸਿਖਣੀ ਵੀ ਕੋਲ ਨਹੀਂ ਸੀ। ਸਤਿਗੁਰਾਂ ਮੈਨੂੰ ਵੇਖ ਕੇ ਕਿਹਾ ਚਲ ਨਿਕਿਆ ਤੇਰੇ ਚਰਨ ਪਾ ਆਈਏ। ਲੰਬੜਦਾਰ ਪ੍ਰਤਾਪ ਸਿੰਘ ਨੂੰ ਮੈਂ ਘਰ ਦੀ ਚਾਬੀ ਦੇ ਕੇ ਦੌੜਇਆ। ਨਾਲ ਸੁਨੇਹਾ ਭੇਜਿਆ ਕਿ ਦੀਦਾਰ ਸਿੰਘ ਦੀ ਮਾਈ ਨੂੰ ਕਹਿਣਾ ਕਿ ਸਫਾਈ ਕਰ ਕੇ ਮੰਜਾ ਵੱਛਾ ਦੇਨਾ। ਸਤਿਗੁਰੂ ਜੀ ਜੀਪ ਤੇ ਆਪਣੇ ਨਾਲ ਹੀ ਬੈਠਾ ਕੇ ਮੈਨੂੰ ਲੈ ਗਏ। ਇਹ ਸਤਿਗੁਰੂ ਜੀ ਨਾਲ ਮੇਰਾ ਪਹਿਲਾ ਸਫਰ ਸੀ। ਤਿੰਨ ਰੁਪਏ ਸੂਬਾ ਹਰੀ ਸਿੰਘ ਕੋਲੋਂ ਲਏ ਅਤੇ ਨਾਲ ਸੌਹਰਿਆਂ ਵਲੋਂ ਆਇਆ ਇਕ ਕੋਟ ਦਾ ਕਪੜਾ ਰੱਖ ਕੇ ਮੱਥਾ ਟੇਕਿਆ। ਸਤਿਗੁਰ ਕਹਿਣ ਲੱਗੇ ਚਲ ਨਿਕਿਆ ਨਾਲ ਹੀ ਚੱਲ। ਫੇਰ ਮੈਨੂੰ ਅਮ੍ਰਿਤਸਰ ਵਿਸਾਖੀ ਤੇ ਹੁਕਮ ਹੋਇਆ ਕਿ ਸ੍ਰੀ ਭੈਣੀ ਸਾਹਿਬ ਇਕ ਮਹੀਨੇ ਵਾਸਤੇ ਆ। ਸ੍ਰੀ ਭੈਣੀ ਸਾਹਿਬ ਹੁਕਮ ਹੋਇਆ ਕਿ ਪਾਠ ਸੰਗਤਾਂ ਵਿਚ ਵੰਡ ਕੇ ਆ। ਮੈਂ ਫੱਟਾ-ਫੱਟ ਵੰਡ ਕੇ ਆ ਗਿਆ। ਮੇਰਾ ਨਾਂਅ ਭੂਤਨਾ ਪੰਡਤ ਪਾ ਦਿੱਤਾ। ਮੈਨੂੰ ਕਹਿਣ ਲੱਗੇ ਕਿ ਤੁਸੀਂ ਇਕ ਮਹੀਨੇ ਤੋਂ ਵਧ ਸੇਵਾ ਕਰੋ। ਮੈਂ ਕਿਹਾ ਜੀ ਮੇਰੇ ਨਾਲ ਇਕ ਮਹੀਨੇ ਦੀ ਗਲ ਹੋਈ ਸੀ ਉਹ ਮੈਂ ਲਾ ਦਿੱਤਾ ਹੈ। ਫੇਰ ਕਿਹਾ ਗਿਆ ਤਨਖਾਹ ਲੈ ਲਵੋ। ਮੈਂ ਕਿਹਾ ਗੁਰੂ ਸਿਖ ਵਿਚ ਤਨਖਾਹ ਕਾਹਦੀ।

ਸੂਬਾ ਹਰੀ ਸਿੰਘ ਦੇ ਕਹਿਣ ਤੇ ਮੈਂ ਹੋਰ ਸੇਵਾ ਵਾਸਤੇ ਰਾਜ਼ੀ ਹੋ ਗਿਆ।

... .... ....

ਇਸ ਸਮੇਂ ਤੱਕ ਸੂਰਜ ਦੀਆਂ ਕਿਰਨਾਂ ਨੇ ਹੋਟਲ ਨੂੰ ਘੇਰ ਲਿਆ ਸੀ। ਉਧਰੋਂ ਸੰਤ ਮੇਹਰ ਸਿੰਘ ਜੀ ਵੀ ਤਿਆਰ ਹੋ ਕੇ ਆ ਗਏ ਸਨ। ਸੰਮੇਲਨ ਸੱਥਲ ਤੇ ਜਾਣ ਦੀ ਕਾਹਲੀ ਪਾ ਦਿੱਤੀ ਸੀ। ਮੇਰਾ ਜੀਅ ਇਥੋਂ ਹਿਲਣ ਨੂੰ ਨਹੀਂ ਸੀ ਕਰਦਾ...। ਪੰਡਤ ਜੀ ਦੀ ਕਮਾਲ ਦੀ ਯਾਦਾਸ਼ਤ ਹੈ। ਅਨੇਕਾਂ ਵਿਅਕਤੀਆਂ, ਦੇ ਨਾ ਥਾਂ ਉਹਨਾਂ ਨੂੰ ਜ਼ਬਾਨੀ ਯਾਦ ਹਨ। ਸਾਰਾ ਗੁਰ ਇਤਿਹਾਸ ਯਾਦ ਹੈ। ਬਹੁਤ ਸਾਰਾ ਅਨਛਪਿਆ ਖਜ਼ਾਨਾ ਉਹਨਾਂ ਕੋਲ ਸਾਂਭਿਆ ਹੈ। ਮੈਂ ਚਾਹੁੰਦਾ ਸਾਂ ਇਸ ਅਖੁਟ ਖਜ਼ਾਨੇ ਚੋਂ ਵੱਧ ਤੋਂ ਵੱਧ ਪ੍ਰਾਪਤ ਕਰ ਸਕਾਂ। ਪਰ ਇਸ ਫੈਸਲੇ ਨਾਲ ਕਿ ਅਸੀਂ ਫੇਰ ਕਈ ਵਾਰ ਬੈਠਾਂਗੇ ਅਸਾਂ ਸਮਾਪਤੀ ਕੀਤੀ। ਉਸ ਤੋਂ ਬਾਅਦ ਕਈ ਵਾਰ ਮਿਲੇ ਹਾਂ ਪਰ ਇਕਾਂਤ ਨਹੀਂ ਮਿਲੀ ਧੰਦਿਆਂ ਵਿਚ ਸਮਾਂ ਨਹੀਂ ਮਿਲਿਆ।

(ਬਾਕੀ ਫੇਰ ਕਦੇ)

( ਨੋਟ : ਇਸ ਵਾਰ ਅੱਸੂ ਦੇ ਮੇਲੇ ਸਮੇਂ ੧੫ ਅਕਤੂਬਰ ੨੦੦੭ ਨੂੰ ਮੈਂ ਪੰਡਿਤ ਜੀ ਨੂੰ ਪੁੱਛਿਆ ਉਹਨਾਂ ਦੇ ਭੈਣ ਭਰਾਵਾਂ ਬਾਰੇ ਤਾਂ ਉਹ ਕਹਿਣ ਲਗੇ ਮੈਂ ਸਭ ਤੋਂ ਛੋਟਾ ਹਾਂ ਅਤੇ ਮੇਰੇ ਸਾਰੇ ਭੈਣ ਭਰਾ ਚੜ੍ਹਾਈ ਗਏ ਹੋਏ ਨੇ। ਪੰਡਿਤ ਜੀ ਉਤੇ ਬੀਮਾਰੀ ਦੇ ਹਮਲੇ ਹੋਏ ਹਨ। ਅੱਜ ਕਲ ਦੀਵਾਨ ਲਾਉਣਾ ਬੰਦ ਕੀਤਾ ਹੋਇਆ ਹੈ ਪਰ ਇਹ ਚੰਗੀ ਗੱਲ ਹੈ ਕਿ ਭਾਵੇਂ ਕਮਜ਼ੋਰ ਹੀ ਹਨ ਪਰ ਅਜੇ ਵੀ ਸਾਧ ਸੰਗਤ ਵਿਚ ਜਾਂਦੇ ਹਨ ਅਤੇ ਫਿਰਦੇ ਤੁਰਦੇ ਮਿਲ ਜਾਂਦੇ ਹਨ। ਆਪਣਾ ਏਕਾਂਤ ਰਹਿੰਦੇ ਹਨ। ਭਜਨ ਬੰਦਗੀ ਵਿਚ ਲੀਨ ਅਤੇ ਹੋਰ ਕਿਸੇ ਵੀ ਗੱਲ ਤੋਂ ਨਿਰਲੇਪ ਹਨ। ਹਾਂ ਸਤਿਗੁਰੂ ਜਗਜੀਤ ਸਿੰਘ ਦੇ ਦਰਸ਼ਨ ਕਰਨ ਹਜ਼ੂਰੀ ਦੀਵਾਨ ਵਿਚ ਜ਼ਰੂਰ ਜਾਂਦੇ ਹਨ। ਆਪ ਦੇ ਦਰਸ਼ਨ ਕਰਨ ਸਾਧ ਸੰਗਤ ਜਾਂਦੀ ਹੀ ਰਹਿੰਦੀ ਹੈ। ਹਮਾਤੜਾਂ ਨੂੰ ਵੀ ਜਦੋਂ ਮਿਲਣ ਇਹ ਜ਼ਰੂਰ ਕਹਿੰਦੇ ਹਨ ਕਿ ਜਦੋਂ ਆਓ ਮਿਲ ਕੇ ਜ਼ਰੂਰ ਜਾਇਆ ਕਰੋ। ਉਹਨਾਂ ਤੋਂ ਸੁਣੇ ਹੋਏ ਦੀਵਾਨ ਅਤੇ ਵਖਿਆਨ ਅਜੇ ਤੱਕ ਫਿਲਮੀ ਚਿਤਰ ਵਾਂਗ ਅੱਖਾਂ ਅਗੇ ਹਨ। ਪੰਡਿਤ ਜੀ ਦੇ ਦਰਸ਼ਨ ਕਰਕੇ ਅਤੀਤ ਦਾ ਸਾਰਾ ਇਤਿਹਾਸ ਸਾਕਾਰ ਹੋ ਜਾਂਦਾ ਹੈ।)

## ਨਸ਼ਿਆਂ ਨਾਲ ਜੂਝਦਾ ਸਾਡਾ ਸਮਾਜ

ਕੁਝ ਚਿਰ ਹੋਇਆ ਮੈਂ ਇਕ ਹਸਪਤਾਲ ਵਿਚ ਮਰੀਜ਼ ਦਾ ਅਪ੍ਰੇਸ਼ਨ ਕਰਨ ਲਈ ਐਨਸਥੀਜ਼ੀਆ ਦੇਣ ਗਿਆ। ਅਪ੍ਰੇਸ਼ਨ ਥੀਏਟਰ ਵਿਚ ਪਹੁੰਚਿਆ ਤਾਂ ਵੇਖਿਆ ਕਿ ਟੇਬਲ ਤੇ ਇਕ ਨੌਜਵਾਨ ਲੇਟਿਆ ਹੋਇਆ ਸੀ ਤੇ ਉਸ ਦੀ ਸੱਜੀ ਬਾਂਹ ਬੁਰੀ ਤਰ੍ਹਾਂ ਗਲੀ ਸੜੀ ਹੋਈ ਸੀ। ਡਾਕਟਰ ਸਾਹਿਬ ਨੇ ਮੈਨੂੰ ਕਿਹਾ ਕਿ ਇਸ ਦੀ ਇਹ ਬਾਂਹ ਕੂਹਣੀ ਉੱਪਰੋਂ ਕੱਟਣੀ ਪੈਣੀ ਹੈ, ਤੁਸੀਂ ਕੋਈ ਟੀਕਾ ਲਗਾ ਦੇਵੋ ਤਾਂ ਕਿ ਦਰਦ ਨਾ ਹੋਵੇ। ਪਰ ਬਾਂਹ ਦੀ ਹਾਲਤ ਵੇਖ ਕੇ ਮੈਂ ਸੋਚਾਂ ਵਿਚ ਪੈ ਗਿਆ ਤੇ ਮੁੰਡੇ ਨੂੰ ਪੁੱਛਿਆ ਕਿ ਇਹ ਕਿਵੇਂ ਹੋਇਆ ? ਇਸ ਤੋਂ ਪਹਿਲਾਂ ਕਿ ਮੁੰਡਾ ਕੁਝ ਬੋਲਦਾ ਡਾਕਟਰ ਸਾਹਿਬ ਨੇ ਹੀ ਮੇਰੀ ਗੱਲ ਦਾ ਜਵਾਬ ਦੇਣਾ ਸ਼ੁਰੂ ਕਰ ਦਿੱਤਾ- ਇਹ ਬਾਂਹ ਵਿਚ ਆਪ ਹੀ ਨਸ਼ੇ ਦੇ ਟੀਕੇ ਲਾਉਂਦਾ ਰਿਹਾ ਹੈ ਤੇ ਹੌਲੀ ਹੌਲੀ ਇਸ ਬਾਂਹ ਵਿਚ ਪਾਕ ਪੈ ਗਈ ਹੈ, ਬਹੁਤ ਜ਼ੋਰ ਲਗਾਇਆ ਪਰ ਠੀਕ ਨਹੀਂ ਹੋ ਰਹੀ- ਹੁਣ ਪੂਰੇ ਸਰੀਰ ਵਿਚ ਜ਼ਹਿਰ ਫੈਲਣ ਦਾ ਖ਼ਤਰਾ ਹੈ- ਤੇ ਇਸ ਦੀ ਬਾਂਹ ਕੱਟਣੀ ਪੈਣੀ ਹੈ। ਮੁੰਡੇ ਦੇ ਚਿਹਰੇ ਤੇ ਕੋਈ ਹਾਵ ਭਾਵ ਨਹੀਂ ਸੀ, ਉਂਝ ਹੀ ਮੇਰੇ ਵਲ ਵੇਖਦਾ ਰਿਹਾ। ਮੇਰਾ ਆਪਣਾ ਮਨ ਭਰ ਆਇਆ ਤੇ ਮੈਂ ਆਖ ਹੀ ਬੈਠਾ ਕਿ ਯਾਰ ਤੇਰੀ ਸੱਜੀ ਬਾਂਹ ਸੱਜਾ ਹੱਥ ਜਿਸ ਨਾਲ ਤੂੰ ਸਾਰੀ ਉਮਰ ਕਮਾਈ ਕਰਨੀ ਸੀ ਹੁਣ ਤੇਰੇ ਕਿਸੇ ਕੰਮ ਨਹੀਂ ਰਹੇ- ਤੂੰ ਇੰਝ ਕਿਉਂ ਕਰਦਾ ਰਿਹਾ ? ਉਹ ਕੁਝ ਨਾ ਬੋਲ ਸਕਿਆ ਤੇ ਮੈਨੂੰ ਮੰਗਤਿਆਂ ਵਾਂਗ ਫਰਿਆਦ ਕੀਤੀ ਕਿ ਮੇਰੇ ਇੱਕ ਟੀਕਾ ਲਾ ਦਿਉ ਫਿਰ ਭਾਵੇਂ ਜੋ ਮਰਜ਼ੀ ਕਰ ਲੈਣਾ। ਟੀਕਾ ਜੋ ਠੀਕ ਸੀ ਲਾਇਆ ਗਿਆ ਤੇ ਬਾਂਹ ਕੱਟੀ ਗਈ। ਇਹ ਕਹਾਣੀ ਹੈ ਇਕ ਨੌਜਵਾਨ ਮੁੰਡੇ ਦੀ। ਇਹੋ ਜਿਹੀਆਂ ਹੋਰ ਵੀ ਬਹੁਤ ਕਹਾਣੀਆਂ ਹਨ।

*— ਡਾ. ਸੁਰਿੰਦਰ ਸਿੰਘ ਸਿੱਧੂ*
*ਪੁਸਤਕ 'ਨਸ਼ੇ, ਕਾਰਣ ਤੇ ਇਲਾਜ' ਵਿੱਚੋਂ*

# ਮੇਰੀ ਪਹਿਲੀ ਪਾਕਿਸਤਾਨ ਯਾਤਰਾ-੪

*—ਮਾਸਟਰ ਅਮਰੀਕ ਸਿੰਘ*

...ਗੱਡੀ ਇਕ ਝਟਕੇ ਨਾਲ ਰੁਕੀ, ਬਾਹਰ ਵੇਖਿਆ ਤਾਂ ਇਹ ਉਹ ਹੀ ਬਾਦਾਮੀ ਬਾਗ ਰੇਲਵੇ ਸਟੇਸ਼ਨ ਸੀ ਜਿਥੇ ਯਾਦਾਂ ਦੇ ਘੋੜੇ ਤੇ ਸਵਾਰ ਹੋ ਕੇ ਪਹੁੰਚ ਚੁੱਕਿਆ ਸਾਂ।

ਉਹੀ ਸਾਈਡ ਲਾਈਨ ਸੀ ਜਿਥੇ ਸਾਡੀ ਮਾਲਗੱਡੀ ਖੜੀ ਸੀ ਤੇ ਜਿਥੇ ਪੂਰੇ ਦੋ ਦਿਨ ਤੇ ਦੋ ਰਾਤਾਂ ਮੌਤ ਨੂੰ ਬਹੁਤ ਨੇੜਿਓਂ ਹੋ ਕੇ ਵੇਖਿਆ ਸੀ।

ਗੱਡੀ ਦਾ ਕਰਾਸ ਸੀ ਤੇ ਕਾਫੀ ਦੇਰ ਓਥੇ ਖੜੀ ਰਹੀ।

ਮੈਂ ਕਵੀ ਜੀ ਨੂੰ ਸਾਰੀ ਵਿਥਿਆ ਸੁਨਾਈ ਮੈਨੂੰ ਯਾਦ ਆਇਆ, ਸਟੇਸ਼ਨ ਦੇ ਬਾਹਰ ਲੋਕ ਛੁਰਿਆਂ ਬਰਛਿਆਂ ਡਾਂਗ ਸੋਟੇ ਲਈ ਖੜੇ ਸਨ ਤੇ ਸਟੇਸ਼ਨ ਮਾਸਟਰ ਨੂੰ ਦਰਵਾਜ਼ਾ ਖੋਲਣ ਲਈ ਮਜਬੂਰ ਕਰ ਰਹੇ ਸਨ। ਉਡੀਕ ਸਿਰਫ ਏਸ ਗੱਲ ਦੀ ਸੀ ਕਿ ਜੇ ਭਾਰਤ ਵਿਚੋਂ ਮਜ਼ਲੂਮ ਲੋਕਾਂ ਦੀ ਗੱਡੀ ਵੱਢੀ ਕੱਟੀ ਆਈ ਤਾਂ ਇਸ ਨੂੰ ਵੀ ਵੱਢ ਕੱਟ ਕੇ ਭੇਜਿਆ ਜਾਏਗਾ। ਜੇ ਸਹੀ ਸਲਾਮਤ ਆਈ ਤਾਂ ਸ਼ਾਇਦ ਇਸ ਗੱਡੀ ਦੇ ਲੋਕ ਬੱਚ ਜਾਣ।

ਕੋਈ ਗਿਆਰਾਂ ਵਜੇ ਦੇ ਕਰੀਬ ਇਕ ਫੌਜੀ ਅਫਸਰ ਪਤਾ ਨਹੀਂ ਕਿਥੋਂ ਸਾਡੀ ਚੰਗੀ ਕਿਸਮਤ ਨੂੰ ਆ ਗਿਆ। ਉਸ ਦੇ ਨਾਲ ਦਸ ਬਾਰਾਂ ਸਿਪਾਹੀ ਸਨ। ਹਥਿਆਰਾਂ ਨਾਲ ਲੈਸ ਆਏ ਤੇ ਆਉਂਦੇ ਹੀ ਰੇਲਵੇ ਕਰਾਸਿੰਗ ਪੁਲ ਤੇ ਚੜ ਗਏ। ਸਾਰੀ ਗੱਡੀ ਵਿਚ ਖਲਬਲੀ ਮਚ ਗਈ ਕਿ ਇਹ ਹਥਿਆਰਬੰਦ ਫੌਜੀ ਸਾਡੀ ਮੌਤ ਦੇ ਫਰਿਸ਼ਤੇ ਆਏ ਹਨ। ਬਕਰਾ ਜਿਵੇਂ ਕਸਾਈ ਨੂੰ ਵੇਖ ਕੇ ਮਮਿਆਂਦਾ ਏ, ਸਾਰੇ ਲੋਕ ਇਸ ਤਰ੍ਹਾਂ ਮੌਤ ਨੂੰ ਬਹੁਤ ਨੇੜੇ ਵੇਖ ਕੇ ਚੀਖ ਚਿਹਾੜਾ ਪਾ ਰਹੇ ਸਨ।

ਪਰ ਉਸ ਫੌਜੀ ਅਫਸਰ ਨੇ ਉੱਚੀ ਆਵਾਜ਼ ਵਿਚ ਆਖਿਆ ਸਾਡੇ ਵੱਲ ਮੂੰਹ ਕਰਕੇ, "ਤੁਮ ਲੋਗ ਆਰਾਮ ਸੇ ਬੈਠੋ ਮੈਂ ਆਪ ਕੋ ਮਾਰਨੇ ਨਹੀਂ, ਬਚਾਨੇ ਕੇ ਲਿਏ ਆਇਆ ਹੂੰ।" ਲੋਕ ਹੈਰਾਨ ਹੋ ਕੇ ਕੁਝ ਸ਼ਾਂਤ ਹੋਏ। ਆਪਸ ਵਿਚ ਘੁਸਰ ਫੁਸਰ ਕਰ ਰਹੇ ਸਨ। "ਸਾਨੂੰ ਹੁਮ ਕੌਣ ਬਚਾ ਸਕਦਾ ਏ ਭਲਾ।"

ਫੌਜੀਆਂ ਨੇ ਪੁੱਲ ਤੇ ਹੀ ਮੋਰਚਾ ਸੰਭਾਲ ਲਿਆ। ਸਟੇਸ਼ਨ ਮਾਸਟਰ ਨੂੰ ਬਾਹਰ ਖੜੇ ਲੋਕਾਂ ਨੇ ਦਰਵਾਜ਼ਾ ਖੋਲ੍ਹਣ ਲਈ ਮਜਬੂਰ ਕਰ ਦਿੱਤਾ। ਉਹ ਚਾਬੀਆਂ ਲੈ ਕੇ ਮੇਨ ਗੇਟ ਖੋਲ੍ਹਣ ਲਈ ਚੱਲ ਪਿਆ।

ਫੌਜੀ ਅਫਸਰ ਨੇ ਉੱਚੀ ਆਵਾਜ਼ ਵਿਚ ਆਖਿਆ, ਜਿਵੇਂ ਬੱਦਲ ਕੜਕ ਰਿਹਾ ਹੋਵੇ, "ਦਰਵਾਜ਼ਾ ਮਤ ਖੋਲਣਾ ਨਹੀਂ ਤੋਂ ਗੋਲੀ ਹੀ ਆਏਗੀ। ਪਰ ਸਟੇਸ਼ਨ ਮਾਸਟਰ ਨਹੀਂ ਰੁਕਿਆ ਤੇ ਉਸ ਨੇ ਤਾਲੇ ਨੂੰ ਚਾਬੀ ਲਾ ਦਿੱਤੀ। ਠਾਹ ਕਰਦੀ ਗੋਲੀ ਉਸ ਦੀ ਪਿੱਠ ਤੇ ਲੱਗੀ ਤੇ ਫਾਇਰਿੰਗ ਸ਼ੁਰੂ ਹੋ ਗਈ। ਸਟੇਸ਼ਨੋਂ ਬਾਹਰ ਅਫਰਾ ਤਫਰੀ ਮੱਚ ਗਈ। ਮਾਰਨ ਆਏ ਲੋਕ ਆਪ ਮਰਨੋ ਬਚਨ ਲਈ ਭੱਜ ਨੱਸ ਗਏ। ਸਟੇਸ਼ਨ ਮਾਸਟਰ ਵਿਚਾਰਾ ਓਥੇ ਹੀ ਢੇਰ ਹੋ ਗਿਆ।

ਫੌਜੀ ਅਫਸਰ ਕੁਝ ਸਿਪਾਹੀਆਂ ਨੂੰ ਓਥੇ ਛੱਡ ਕੇ ਲੋਕੋ ਸ਼ੈਡ ਵਿਚ ਗਿਆ। ਸ਼ੈਡ ਵਾਲੇ ਇੰਜਨ ਲਿਆਉਣ ਲਈ ਤਿਆਰ ਨਹੀਂ ਹੋਏ ਪਰ ਗੋਲੀ ਤੋਂ ਡਰਦੇ ਕੀ ਨਾ ਕਰਦੇ। ਇੰਜਨ ਵਿਚ ਕੋਲਾ ਵਗੈਰਾ ਪਾ ਕੇ ਲੈ ਆਏ ਪਰ ਇਕ ਇੰਜਨ ਉਹਨੂੰ ਖਿਚ ਨਹੀਂ ਸਕਿਆ ਦੂਸਰਾ ਇੰਜਨ ਵੀ ਆ ਗਿਆ।

ਖੈਰ ਇਹ ਗੱਡੀ ਹੌਲੀ ਹੌਲੀ ਚੱਲ ਪਈ, ਸਾਨੂੰ ਜ਼ਿੰਦਗੀ ਦੀ ਕੁਝ ਆਸ ਬੱਝੀ।

ਪਰ ਮੁਗਲ ਪੁਰੇ ਆ ਕੇ ਗੱਡੀ ਫੇਰ ਖਲੋ ਗਈ। ਗੱਡੀ ਨੂੰ ਖਲੋਤਿਆਂ ਵੇਖ ਕੇ ਲੋਕ ਫੇਰ ਕੱਠੇ ਹੋ ਗਏ ਤੇ ਇੱਟਾਂ ਪੱਥਰ ਸਾਨੂੰ ਮਾਰਨ ਲੱਗ ਪਏ। ਮੌਤ ਦੂਰ ਜਾਂਦੀ ਜਾਂਦੀ ਫੇਰ ਮੁੜ ਪਈ ਜਾਪਦੀ ਸੀ।

ਓਹੋ ਫੌਜੀ ਅਫਸਰ ਆਪਣੀ ਗੱਡੀ ਲੈ ਕੇ ਫੇਰ ਆ ਗਿਆ ਤੇ ਹਵਾਈ ਫਾਇਰਿੰਗ ਸ਼ੁਰੂ ਕਰ ਦਿੱਤੀ। ਮਾਰਨ ਆਏ ਲੋਕ ਖਿੰਡ ਪੁੰਡ ਗਏ। ਅਫਸਰ ਨੇ ਇੰਜਨ ਡਰਾਈਵਰਾਂ ਨੂੰ ਗੱਡੀ ਚਲਾਣ ਲਈ ਕਿਹਾ। ਉਹਨਾਂ ਦਾ ਕਹਿਣਾ ਸੀ ਹਿੰਦੁਸਤਾਨ ਗਿਆਂ ਸਾਨੂੰ ਮਾਰ ਦਿੱਤਾ ਜਾਵੇਗਾ" ਅੱਗੋਂ ਜਵਾਬ ਮਿਲਿਆ

"ਕਿ ਜੇ ਤੁਸੀਂ ਨਾ ਚੱਲੇ ਤਾਂ ਮੈਂ ਤੁਹਾਨੂੰ ਪਾਕਿਸਤਾਨ ਵਿਚ ਹੀ ਮਾਰ ਮੁਕਾ ਦਿਆਂਗਾ"

ਡਰਦੇ ਕੀਹ ਨਾ ਕਰਦੇ ਮਜਬੂਰਨ ਉਹਨਾਂ ਨੂੰ ਗੱਡੀ ਤੋਰਨੀ ਹੀ ਪਈ। "ਕੁਫਰ ਟੁਟਾ ਖੁਦਾ ਖੁਦਾ ਕਰ ਦੇ, " ਅਸੀਂ ਏਸ ਤਰ੍ਹਾਂ ਵਾਹਗਾ ਬਾਰਡਰ ਆ ਹੀ ਪੁੱਜੇ। ਸਾਨੂੰ ਯਕੀਨ ਨਹੀਂ ਸੀ ਹੋ ਰਿਹਾ ਕਿ ਅਸੀਂ ਜ਼ਿੰਦਾ ਹਾਂ। ਅਟਾਰੀ ਸਟੇਸ਼ਨ ਤੇ ਇਲਾਕੇ ਦੇ

ਲੋਕ ਸਾਡੇ ਲਈ ਲੰਗਰ ਪਾਣੀ ਲੱਸੀ, ਦੁੱਧ ਲੈ ਕੇ ਆਏ ਹੋਏ ਸਨ।

ਕਵੀ ਜੀ ਨੂੰ ਮੈਂ ਦੱਸ ਰਿਹਾ ਸਾਂ "ਉਸ ਗੱਡੀ ਵਿਚ ਭੁੱਖ ਤੇ ਪਿਆਸ ਦਾ ਵੱਡਾ ਝਟਕਾ ਲੋਕ ਸਹਿ ਨਾ ਸਕੇ। ਇਕ ਸਾਲ ਤੋਂ ਛੋਟੇ ਬੱਚੇ ਕੁਝ ਓਥੇ ਮਰ ਗਏ, ਕੁਝ ਬਾਦ ਵਿਚ ਖਤਮ ਹੋ ਗਏ। ਬੀਮਾਰ ਤਾਂ ਕਰੀਬ ਸਾਰੇ ਹੀ ਹੋ ਗਏ।

ਰਾਵਲ ਪਿੰਡੀ ਨੂੰ ਜਾਣ ਵਾਲੀ ਗੱਡੀ ਲੰਘ ਚੁੱਕੀ ਸੀ। ਸਾਡੀ ਗੱਡੀ ਦੇ ਇੰਜਨ ਨੇ ਵੀ ਚੀਕ ਮਾਰੀ ਤੇ ਲਾਹੌਰ ਵੱਲ ਨੂੰ ਚੱਲ ਪਈ।

ਲਾਹੌਰ ਸਟੇਸ਼ਨ ਤੇ ਆ ਕੇ ਅਸੀਂ ਪੇਲਟ ਫਾਰਮ ਤੇ ਟਹਿਲਣ ਲੱਗ ਪਏ। ਹਰਬੰਸ ਪੁਰੇ ਕਵੀ ਜੀ ਦੇ ਦੋਸਤ ਕੋਲ ਜਾਣ ਵਾਲੀ ਗੱਡੀ ਵਿਚ ਹਾਲੇ ਦੇਰ ਸੀ।

ਇਕ ਉਚਾ ਲੰਮਾ ਨੌਜਵਾਨ ਸਾਡੇ ਕੋਲ ਆਇਆ ਤੇ ਕਹਿਣ ਲੱਗਾ, "ਸੁਨਾਓ ਸਰਦਾਰ ਜੀ, ਅੱਜ ਜਥੇ ਤੋਂ ਵੱਖਰੇ ਹੀ ਕਿਧਰ ਜਾ ਰਹੇ ਓ।"

"ਅਸੀਂ ਹਰਬੰਸ ਪੁਰੇ ਜਾਣਾ ਏ ਭਾਈ ਸਾਹਿਬ। "ਕਵੀ ਜੀ ਨੇ ਉੱਤਰ ਦਿੱਤਾ। ਮੈਂ ਤਾਂ ਜਾਪਦਾ ਸੀ ਹੁਣੇ ਹੀ ਮਾਲ ਗੱਡੀ ਵਿਚੋਂ ਉੱਤਰ ਕੇ ਆਇਆ ਹਾਂ ਜੋ ਬਾਰਡਰ ਪਾਰ ਕਰ ਚੁੱਕੀ ਸੀ। ਯਾਦਾਂ ਦੇ ਘੁੰਮਣ ਘੇਰ ਵਿਚ ਹੀ ਘੁੰਮ ਰਿਹਾ ਸਾਂ।

"ਸਰਦਾਰ ਜੀ ਹਰਬੰਸ ਪੁਰੇ ਕੌਣ ਹੈ ਤੁਹਾਡਾ, "ਨੌਜਵਾਨ ਨੇ ਸਵਾਲ ਕੀਤਾ।" "ਮੇਰਾ ਜਿਗਰੀ ਦੋਸਤ ਮੋਲਵੀ ਸੈਦ ਅਹਿਮਦ ਨੂੰ ਮਿਲਨ ਜਾਣਾ ਏਂ। ਵੈਸੇ ਅਸਾਂ ਓਥੇ ਜਾਣ ਦੀ ਪਰਮਿਸ਼ਨ ਲਈ ਹੋਈ ਏ। "ਕਵੀ ਜੇ ਨੇ ਉੱਤਰ ਦਿੱਤਾ।

"ਤੁਸਾਂ ਮੈਨੂੰ ਗਲਤ ਸਮਝਿਆ ਏ ਸਰਦਾਰ ਜੀ. "ਨੌਜਵਾਨ ਨੇ ਆਜਜ਼ੀ ਨਾਲ ਕਿਹਾ। ਮੈਂ ਤਾਂ ਤੁਹਾਨੂੰ ਵੈਸੇ ਹੀ ਪੁੱਛ ਰਿਹਾਂ। ਮੈਂ ਕਿਸੇ ਸ਼ੱਕ ਦੀ ਨਜ਼ਰੇ ਤੁਹਾਨੂੰ ਨਹੀਂ ਦੇਖ ਰਿਹਾ। ਮੈਂ ਉਸੇ ਟੋਬਾ ਟੇਕ ਸਿੰਘ ਦਾ ਰਹਿਣ ਵਾਲਾ ਹਾਂ। ਜਿਸ ਬਾਰੇ ਨਾਵਲ, ਟੋਬਾ ਟੇਕ ਸਿੰਘ ਲਿਖਿਆ ਏ, "ਮੈਂ ਓਸ ਨਾਵਲ ਤੋਂ ਬਹੁਤ ਮੁਤਾਸਰ ਹੋਇਆ ਹਾਂ।

"ਹਾਂ! ਕਵੀ ਜੀ ਨੇ ਕਿਹਾ" ਬਹੁਤ ਵਧੀਆ ਨਾਵਲ ਏ ਪਰ ਮੈਂ ਤਾਂ ਤੈਨੂੰ ਹੋਰ ਹੀ ਕੁਝ ਸਮਝ ਬੈਠਾ ਸਾਂ ਯਾਰ!'

ਨਹੀਂ ਭਾ ਜੀ! ਆਪ ਦੋਵਾਂ, ਏਧਰ ਦੇ ਹਿੰਦੂ ਸਿੱਖਾਂ ਤੇ ਉਧਰ ਮੁਸਲਮਾਨਾਂ ਨੇ ਬਹੁਤ ਮਾਰ ਖਾਧੀ ਏ। ਦੇਖੋ ਨਾ ਸਾਨੂੰ ਹਾਲੇ ਤੱਕ ਵੀ ਪਾਕਿਸਤਾਨੀ ਤੇ ਤੁਹਾਨੂੰ ਓਧਰਲੇ ਅਸਲੀ ਹਿੰਦੁਸਤਾਨੀ ਨਹੀਂ ਸਮਝਦੇ। ਮੇਰੇ ਅੱਬਾ ਜਾਨ ਵੀ ਓਧਰ ਹੀ ਜ਼ਾਲਮਾਂ ਹੱਥੋਂ ਮਾਰੇ ਗਏ ਸਨ, ਪਰ ਅਸੀਂ ਕਿਸੇ ਤਰ੍ਹਾਂ ਬੱਚ ਕੇ ਆ ਗਏ। ਸਾਨੂੰ ਹਾਲੇ ਤੱਕ ਵੀ ਰਫਿਊਜੀ ਮਹਾਜਰ, ਪਨਾਹ ਗਜ਼ੀਨ ਪਤਾ ਨੀ ਹੋਰ ਕੀਹ ਕੀਹ ਨਾਂ ਲੈ ਕੇ ਸੱਦਦੇ ਹਨ।"

"ਆਹੋ ਯਾਰ! ਕਵੀ ਜੀ ਨੇ ਉਹਦੇ ਮੋਢਿਆਂ ਤੇ ਹੱਥ ਰੱਖ ਕੇ ਅਪਣਤ ਜ਼ਾਹਿਰ ਕਰਦਿਆਂ ਕਿਹਾ, "ਸਾਨੂੰ ਮੁਸਲਮਾਨਾਂ ਨਾਲ ਵਟਾਏ ਹੋਏ ਵੀ ਆਖ ਦੇਂਦੇ ਹਨ।"

ਅੱਛਾ ਫੇਰ ਸਲਾਮ ਹਰਬੰਸ ਪੁਰੇ ਜਾਣ ਵਾਲਾ ਡੱਬਾ ਆ ਗਿਆ ਏ। ਮੇਰਾ ਨਾਂ ਡਾ. ਕਾਸਮ ਅਲੀ ਏ, "ਤੁਹਾਡਾ ?"

ਕਵੀ ਜੀ ਨੇ ਆਪਣਾ ਤੇ ਮੇਰਾ ਨਾਂ ਦੱਸਿਆ। ਅਸਾਂ ਵਿਦਾ ਲਈ ਤੇ ਆਪਣੇ ਡੱਬੇ ਵਿਚ ਆ ਬੈਠੇ। ਇਹ ਕੱਲਾ ਡੱਬਾ ਹੀ ਲੋਕਲ ਸਵਾਰੀਆਂ ਲਈ ਚੱਲਦਾ ਸੀ। ਜਿਨੂੰ ਬਿੱਲ ਵੀ ਆਖ ਦਿੰਦੇ ਨੇ।

ਬੜੀ ਭੀੜ ਸੀ ਫ਼ੇਰ ਸਾਨੂੰ ਸੀਟ ਮਿਲ ਹੀ ਗਈ ਟਿਕਟਾਂ ਅਸਾਂ ਨਨਕਾਣੇ ਸਾਹਿਬ ਤੋਂ ਹੀ ਹਰਬੰਸ ਪੁਰੇ ਦੀਆਂ ਲੈ ਰੱਖੀਆਂ ਸਨ।

ਡੱਬਾ ਚੱਲ ਪਿਆ ਅਜੇ ਮੁਗ਼ਲ ਪੁਰਾ ਟੱਪੇ ਹੀ ਸਾਂ ਕਿ ਇਕ ਨੌਜਵਾਨ ਮੁੰਡਾ ਸਲਵਾਰ ਕਮੀਜ਼ ਪਹਿਣੀ ਕਾਹਲੀ ਨਾਲ ਆਇਆ ਤੇ ਸਾਨੂੰ ਕਹਿਣ ਲੱਗਾ। "ਸਰਦਾਰੋ! ਕਿਧਰ ਫਿਰਦੇ ਓ। ਆਪਣਾ ਪਾਸਪੋਰਟ ਤੇ ਜ਼ਰਾ ਵਿਖਾਓ।"

ਮੈਂ ਆਪਣਾ ਪਾਰਸਪੋਰਟ ਉਹਨੂੰ ਦੇ ਕੇ ਆਖਿਆ, "ਅਸੀਂ ਪਰਮਿਸ਼ਨ ਲੈ ਕੇ ਆਏ ਹਾਂ ਭਾਈ ਸਾਹਿਬ।'

"ਹਾਂ ਹੁਣੇ ਪਤਾ ਲੱਗ ਜਾਂਦੈ," ਇਹ ਕਹਿੰਦੇ ਹੋਇਆਂ ਉਹ ਪਾਸਪੋਰਟ ਲੈ ਕੇ ਲੋਕਾਂ ਦੀ ਭੀੜ ਵਿਚ ਗੁੰਮ ਹੋ ਗਿਆ। ਦੂਸਰੇ ਦੇਸ਼ ਵਿਚ ਪਾਸਪੋਰਟ ਉਰਾਂ ਪਰਾਂ ਹੋ ਜਾਣਾ ਜਾਨ ਹੀ ਉਰਾਂ ਪਰਾਂ ਹੋ ਜਾਣ ਦੇ ਬਰਾਬਰ ਹੈ। ਅਸੀਂ ਬਹੁਤ ਹੈਰਾਨ ਹੋਏ ਏਧਰ ਉਧਰ ਵੇਖ ਰਹੇ ਸਾਂ ਇਕ ਸਿਪਾਹੀ ਸਾਡੇ ਕੋਲ ਦੀ ਲੰਘਿਆ। ਕਵੀ ਜੀ ਨੇ ਉਹਨੂੰ ਸਾਰੀ ਗੱਲ ਦੱਸੀ। ਉਸ ਬੰਦੇ ਦੀ ਨਿਸ਼ਾਨੀ ਵੀ ਦੱਸੀ।

ਸਿਪਾਹੀ ਸਮਝ ਗਿਆ, ਕਹਿਣ ਲੱਗਾ, "ਉਹ ਤਾਂ ਬਹੁਤ ਵੱਡਾ ਬਦਮਾਸ਼ ਏ! ਤੁਸਾਂ ਬਹੁਤ ਗਲਤੀ ਕੀਤੀ ਏ, ਉਹਨੂੰ ਪਾਸਪੋਰਟ ਫੜਾਣ ਵਾਲੀ। ਅੱਛਾ ਮੈਂ ਭਾਲਦਾਂ ਹਾਂ ਉਹਨੂੰ।" ਤੇ ਉਹ ਡੱਬੇ ਵਿਚ ਉਸ ਮੁੰਡੇ ਨੂੰ ਲੱਭਣ ਚੱਲਾ ਗਿਆ।

ਏਨੇ ਨੂੰ ਡੱਬਾ ਹਰਬੰਸ ਪੁਰੇ ਸਟੇਸ਼ਨ ਤੇ ਆ ਖੜਾ ਹੋਇਆ ਅਸੀਂ ਦੋ ਚਿੱਤੇ ਰਹੇ ਬੈਠੇ ਸਾਂ ਕਿ ਡੱਬਾ ਫੇਰ ਚੱਲ ਪਿਆ। ਪਾਸਪੋਰਟ ਬਗੈਰ ਅਸਾਂ ਕਾਹਨੂੰ ਉਤਰਨਾ ਸੀ। ਡੱਬਾ ਸਿਗਨਲ ਪਾਰ ਕਰ ਹੀ ਰਿਹਾ ਸੀ ਕਿ ਉਹ ਸਿਪਾਹੀ ਉਸ ਬੰਦੇ ਨੂੰ ਵਾਲਾਂ ਤੋਂ ਫੜੀ ਧਰੂੰਦਾ ਹੋਇਆ ਸਾਡੇ ਪਾਸ ਲੈ ਆਇਆ। ਸਾਨੂੰ

ਪਾਸਪੋਰਟ ਦਵਾਇਆ ਤੇ ਸਾਡੇ ਤੋਂ ਮੁਆਫੀ ਵੀ ਮੰਗਵਾਈ।

ਓਹੋ ਤੁਸਾਂ ਹਰਬੰਸਪੁਰੇ ਉਤਰਨਾ ਸੀ। ਉਹ ਤਾਂ ਲੰਘ ਗਿਆ। ਖ਼ੈਰ ਫ਼ਿਕਰ ਨ ਨਾ ਕਰੋ ਕੋਈ ਇੰਤਜ਼ਾਮ ਕਰਦਾ ਹਾਂ। ਉਸ ਨੇ ਝੱਟ ਜ਼ੰਜੀਰ ਖਿੱਚੀ, ਡੱਬਾ ਖਲੋ ਗਿਆ। ਗਾਰਡ ਭੱਜ ਕੇ ਆਇਆ ਤੇ ਹਾਲੇ ਪੁੱਛਣ ਹੀ ਲੱਗਾ ਸੀ ਕਿ ਜ਼ੰਜੀਰ ਕਿਸਨੇ ਖਿੱਚੀ ਏ, ਉਸ ਸਿਪਾਹੀ ਨੇ ਕਿਹਾ :—

"ਜਨਾਬ ਜ਼ੰਜੀਰ ਮੈਂ ਖਿੱਚੀ ਏ।" ਤੇ ਸਾਰਾ ਵਾਕਿਆ ਆਖ ਸੁਨਾਇਆ।

"ਹੁਣ ਫਿਰ ਸਟੇਸ਼ਨ ਤਾਂ ਬਹੁਤ ਦੂਰ ਰਹਿ ਗਿਆ ਏ।" ਗਾਰਡ ਕਹਿਣ ਲੱਗਾ।

ਕੋਈ ਗੱਲ ਨਹੀਂ ਇਹ ਸਰਦਾਰ ਸਾਡੇ ਮਹਿਮਾਨ ਨੇ। ਇਹਨਾਂ ਨੂੰ ਤਕਲੀਫ ਨਹੀਂ ਹੋਣੀ ਚਾਹੀਦੀ, ਪੰਜ ਮਿੰਟ ਲਗਣਗੇ। ਡੱਬਾ ਵਾਪਸ ਹਰਬੰਸ ਪੁਰੇ ਸਟੇਸ਼ਨ ਤੇ ਲੈ ਚੱਲੋ। "ਸਿਪਾਹੀ ਨੇ ਬੜੇ ਮਿਹਰਬਾਨਾ ਅੰਦਾਜ਼ ਵਿਚ ਆਖਿਆ। ਅਸੀਂ ਹੈਰਾਨ ਉਨ੍ਹਾਂ ਦੀਆਂ ਗੱਲਾਂ ਸੁਣ ਰਹੇ ਸਾਂ ਤੇ ਸੋਚ ਰਹੇ ਸਾਂ ਇਕ ਹੀ ਧਰਤੀ ਤੇ ਵੱਖ-ਵੱਖ ਕਿਸਮ ਦੇ ਬੰਦੇ ਰਹਿੰਦੇ ਹਨ।

ਟੋਬਾ ਟੇਕ ਸਿੰਘ ਵਾਲੇ ਡਾ. ਕਾਸਮ ਅਲੀ ਵਰਗੇ ਵੀ ਤੇ ਪਾਸਪੋਰਟ ਖੋਹਣ ਵਾਲੇ ਵਰਗੇ ਵੀ। ਇਹ ਸਿਪਾਹੀ ਵੀ ਤਾਂ ਇਥੋਂ ਦਾ ਹੀ ਹੈ, ਜਿਸ ਨੇ ਸਾਡੀ ਹਦੋਂ ਵੱਧ ਮਦਦ ਕੀਤੀ ਏ।

ਡੱਬਾ ਵਾਪਸ ਮੁੜਿਆ ਕਿਉਂ ਜੋ ਇਹ ਡੱਬਾ ਪੁੱਠਾ ਸਿੱਧਾ ਤੁਰ ਪੈਣ ਵਾਲਾ ਸੀ। ਅਸਾਂ ਸਿਪਾਹੀ ਦਾ ਸ਼ੁਕਰੀਆ ਅਦਾ ਕੀਤਾ। ਕਵੀ ਜੀ ਨੇ ਬਹੁਤ ਚੰਗੀ ਆਦਤ ਮੁਤਾਬਕ ਉਸ ਬੰਦੇ ਨੂੰ ਜਫੀ ਵਿਚ ਲੈ ਲਿਆ ਤੇ ਸਿਪਾਹੀ ਨੂੰ ਕਿਹਾ ਕਿ ਮੁਆਫ ਕਰ ਦਿਉ ਇਸ ਨੂੰ ਵੀ, ਗਲਤੀ ਹਰ ਇਨਸਾਨ ਤੋਂ ਹੋ ਜਾਂਦੀ ਏ।

ਅਸੀਂ ਹਰਬੰਸਪੁਰੇ ਸਟੇਸ਼ਨ ਤੇ ਉਤਰੇ। ਲੋਕ ਹੈਰਾਨ ਹੋਏ ਸਾਡੇ ਵੱਲ ਵੇਖ ਰਹੇ ਸਨ ਕਿ ਡੱਬਾ ਇਹਨਾਂ ਦੋ ਆਦਮੀਆਂ ਲਈ ਵਾਪਸ ਆਇਆ ਹੈ।

ਸਟੇਸ਼ਨ ਤੋਂ ਬਾਹਰ ਆ ਕੇ ਅਸੀਂ ਹਰਬੰਸ ਪੁਰੇ ਦੇ ਰਾਹੇ ਤੁਰ ਪਏ। ਰਾਹ ਵਿਚ ਇਕ ਛੋਟਾ ਜਿਹਾ ਪਿੰਡ ਹੋਰ ਵੀ ਪੈਂਦਾ ਸੀ। ਅਸੀਂ ਉਹ ਪਿੰਡ ਪਾਰ ਕਰ ਰਹੇ ਸਾਂ। ਦੂਰੋਂ ਸਾਨੂੰ ਦੋ ਔਰਤਾਂ ਆਉਂਦੀਆਂ ਦਿਸੀਆਂ। ਇਕ ਔਰਤ ਤਾਂ ਜ਼ਰਾ ਵਡੇਰੀ ਸੀ ਪਰ ਦੂਜੀ ਜਵਾਨ ਲੜਕੀ ਜਾਪਦੀ ਸੀ, ਜਿਵੇਂ ਦੋਵੇਂ ਮਾਵਾਂ ਧੀਆਂ ਹੋਣ।

ਦੋਵੇਂ ਬੀਬੀਆਂ ਜਦੋਂ ਸਾਡੇ ਕੋਲੋਂ ਲੰਘਣ ਲੱਗੀਆਂ ਤਾਂ ਉਹਨਾਂ ਵਿਚੋਂ ਵਡੇਰੀ ਨੇ ਕਵੀ ਜੀ ਵੱਲ ਗਹੁ ਨਾਲ ਵੇਖਿਆ , ਕੁਝ ਪਛਾਣ ਕੇ ਉਹ ਤਾਂ ਕਵੀ ਜੀ ਦੇ ਗੱਲ ਲੱਗ ਕੇ ਉੱਚੀ ਉੱਚੀ ਰੋਣ ਲੱਗ ਪਈ। ਮੈਂ ਹੈਰਾਨ ਪਰੇਸ਼ਨ ਵੇਖ ਰਿਹਾ ਸਾਂ ਉਹ ਦੂਸਰੀ ਬੀਬੀ ਵੀ।

ਵੱਡੀ ਬੀਬੀ ਕਹਿ ਰਹੀ ਸੀ, "ਭਰਾ ਜੀ ਇਹ ਕੀਹ ਬਣਿਆ ਨਹੁੰਆਂ ਤੋਂ ਮਾਸ ਕਹਿੰਦੇ ਅਲਗ ਨਹੀਂ ਹੁੰਦਾ। ਇਹ ਉਂਗਲਾਂ ਹੀ ਵਢੀਆਂ ਗਈਆਂ ਨੇ ਵੇ ਜ਼ਾਲਮ ਲੀਡਰੋ ਕੀ ਕੀਤਾ ਜੇ ਭਰਾ ਭਰਾਵਾਂ ਨਾਲੋਂ ਮੇਰੇ ਵਰਗੀਆਂ ਭੈਣਾਂ ਭਰਾਵਾਂ ਤੋਂ ਵਿੱਛੜ ਗਈਆਂ ਨੇ ਤੁਹਾਡਾ ਕਿਸ ਤਰ੍ਹਾਂ ਭਲਾ ਹੋਵੇਗਾ। ਸ਼ੁਕਰੇ ਅੱਲਾ ਪਾਕ ਦਾ ਮੇਰੇ ਵੀਰ ਦਾ ਜੀਂਦੇ ਜੀ ਪਾਕ ਦੀਦਾਰ ਹੋ ਗਿਆ। ਕਵੀ ਜੀ ਨੇ ਮੈਨੂੰ ਹੈਰਾਨ ਹੁੰਦਿਆਂ ਵੇਖ ਕੇ ਕਿਹਾ, "ਇਹ ਮੇਰੀ ਧਰਮ ਭੈਣ ਬੀਬੀ ਅਜ਼ੀਜ਼ ਏ ਤੇ ਅਸੀਂ ਇਨ੍ਹਾਂ ਦੇ ਹੀ ਘਰ ਜਾ ਰਹੇ ਹਾਂ। ਇਹ ਕੁੜੀ ਜੇ ਮੈਂ ਭੁੱਲਦਾ ਨਹੀਂ ਤਾਂ ਇਹਦੀ ਧੀ ਤੇ ਮੇਰੀ ਭਾਣਜੀ ਅਸ਼ਰਫ ਏ। ਇਹ ਬਹੁਤ ਛੋਟੀ ਸੀ ਜਦੋਂ ਅਸੀਂ ਵਿਛੜੇ ਸਾਂ। ਕਵੀ ਜੀ ਨੇ ਅਸ਼ਰਫ ਨੂੰ ਗਲਵਕੜੀ ਵਿਚ ਲੈਂਦਿਆ ਕਿਹਾ।

"ਹਾਂ ਮਾਮਾ ਕਵੀ ਜੀ" ਮੈਂ ਹੀ ਅਸ਼ਰਫ ਹਾਂ ਤੁਹਾਡੀ ਭਨੇਵੀਂ। ਬਚਪਣ ਵਿਚ ਤੁਹਾਡਾ ਪਿਆਰ ਮੈਨੂੰ ਜ਼ਿੰਦਗੀ ਭਰ ਨਹੀਂ ਭੁੱਲਣਾ।"

ਅਸ਼ਰਫ ਦੀਆਂ ਅੱਖਾਂ ਵਿਚ ਅਥਰੂ ਸਨ। ਬੁਲ੍ਹ ਵੀ ਫਰਕ ਰਹੇ ਸਨ।

"ਵੇ ਵੀਰ, ਰੱਬ ਤੈਨੂੰ ਮੇਰੀ ਵੀ ਉਮਰ ਲਾ ਦੇਵੇ, ਕਿਥੋਂ ਅੱਜ ਚੰਨ ਚੜ੍ਹ ਪਿਆ ਏ। ਮੁਬਾਰਕ ਹੋਵੇ ਇਹ ਦਿਨ, "ਬੀਬੀ ਅਜ਼ੀਜ਼ ਡੁਸਕਦੀ ਹੋਈ ਕਹਿ ਰਹੀ ਸੀ।

"ਏਸ ਬੰਦੇ ਦੀ ਹੀ ਹਿੰਮਤ ਏ ਭੈਣਾਂ ਤੁਹਾਡਾ ਦਰਸ਼ਨ ਕਰਾ ਦਿੱਤਾ ਏ। ਇਸ ਦੇ ਉਦਮ ਨਾਲ ਹੀ ਅਸੀਂ ਤੁਹਾਡੇ ਕੋਲ ਪਹੁੰਚ ਸਕੇ ਹਾਂ। ਇਹਦਾ ਨਾਮ ਅਮਰੀਕ ਸਿੰਘ ਏ ਤੇ ਅਸੀਂ ਕੱਠੇ ਹੀ ਰਹਿੰਦੇ ਹਾਂ।" ਕਵੀ ਜੀ ਨੇ ਮੇਰੇ ਵੱਲ ਇਸ਼ਰਾ ਕਰ ਕੇ ਦੋਹਾਂ ਮਾਵਾਂ ਧੀਆਂ ਨੂੰ ਦੱਸਿਆ।

ਕਵੀ ਜੀ ਨੇ ਗੱਲ ਜਾਰੀ ਰੱਖਦਿਆਂ ਪੁੱਛਿਆ ? ਮੌਲਵੀ ਸਾਹਿਬ ਦਾ ਕੀਹ ਹਾਲ ਏ ਸਾਰੇ ਟੱਬਰ ਵਾਲੇ ਠੀਕ ਹਨ ? ਤੁਸੀਂ ਕਿੱਥੇ ਚੱਲੇ ਓ ਜਾਓ ਹੋ ਆਓ"।

"ਨਹੀਂ ਵੀਰ ਹੁਣ ਕਿੱਤੇ ਨਹੀਂ ਜਾਣਾ ਦਵਾਈਂ ਲੈਣ ਜਾਣਾ ਸੀ ਤੇ ਐਸੀ ਦੀਦਾਰ ਦੀ ਦਵਾਈ ਦਿੱਤੀ ਏ ਮੈਂ ਬਿਲਕੁਲ ਠੀਕ ਹਾਂ। ਕੋਈ ਦੁੱਖ ਨਹੀਂ ਰਿਹਾ। ਕਈ ਦਿਨਾਂ ਦੀ ਬਿਮਾਰ ਮੰਜੀ ਨਾਲ ਮੰਜੀ ਹੋਈ ਪਈ ਸਾਂ। ਤੂੰ ਮਿਲ ਪਿਆ ਏਂ ਸਭੇ ਦੁਖ ਦੂਰ ਹੋ ਗਏ ਨੇ ਅਸੀਂ ਹੁਣ ਵਾਪਸ ਹੀ ਚੱਲਾਂਗੀਆਂ।

ਤੇ ਅਸੀਂ ਚਾਰੇ ਵਾਪਸ ਤੁਰ ਪਏ, ਰਾਹ 'ਚ ਕੋਈ ਥੋੜੀਆਂ ਗੱਲਾਂ ਅਸਾਂ ਕੀਤੀਆਂ, ਅਪਣੀਆਂ ਗੱਲਾਂ ਪਰਵਾਰ ਦੀਆਂ ਗੱਲਾਂ। ਰਾਹ ਦੀ ਗੱਲਾਂ ਕਿੱਥੇ ਮੁਕਣੀਆਂ ਸਨ ਤੇ ਹਰਬੰਸ ਪੁਰੇ ਦਾ ਸਫਰ ਮੁੱਕ ਗਿਆ।

ਪਿੰਡ ਦੇ ਸ਼ੁਰੂ ਵਿਚ ਹੀ ਉਹਨਾਂ ਦਾ ਘਰ ਸੀ। ਦੂਰੋਂ ਹੀ ਬੀਬੀ ਅਜ਼ੀਜ਼ ਉੱਚੀ ਉੱਚੀ ਆਖਣ ਲੱਗ ਪਈ, "ਆਹ ਵੇਖੋ ਮੇਰੇ ਵੀਰ ਆਏ ਜੇ, ਆਓ ਵੇ ਲੋਕੋ ਅੱਜ ਮੇਰੀ ਕਿਸਮਤ ਖੁਲ ਗਈ।"

ਵੇ ਅੱਜ! ਖੁਦਾ ਦੇ ਫਜ਼ਲ ਨਾਲ ਮੇਰੇ ਦੋ ਵੀਰ ਆਏ ਨੇ ਭਾਰਤ ਵਿਚੋਂ। ਵੇ ਮਨਜ਼ੂਰ, ਵੇ ਸ਼ਾਹਿਦ, ਵੇ ਬਸ਼ੀਰ, ਨੀ ਨਾਦਰੋ ਤੁਹਾਡੇ ਮਾਮੇ ਆਏ ਨੇ।"

ਸੁਣ ਕੇ ਮੌਲਵੀ ਸੈਦ ਅਹਿਮਦ ਤੇ ਸਾਰੇ ਪੁੱਤਰ ਧੀਆਂ ਬਾਹਰ ਆਕੇ ਸਾਨੂੰ ਵਾਰੀ ਵਾਰੀ ਗੱਲੇ ਮਿਲੇ। ਮੀਆਂ ਸੈਦ ਅਹਿਮਦ ਸਾਹਿਬ ਦੀ ਚਿੱਟੀ ਦਾਹੜੀ, ਲੰਬਾ ਕਦ ਦਰਮਿਆਨਾ ਸਰੀਰ ਤੇ ਚਿਹਰਾ ਫਰਿਸ਼ਤਿਆਂ ਵਰਗਾ। ਕਵੀ ਜੀ ਨੇ ਜੋ ਕੁਝ ਉਹਨਾਂ ਬਾਰੇ ਦੱਸਿਆ ਹੋਇਆ ਸੀ ਮੈਨੂੰ ਉਸ ਤੋਂ ਵੀ ਵੱਧ ਉਹਨਾਂ ਦੀ ਸ਼ਖਸੀਅਤ ਲੱਗ ਰਹੀ ਸੀ।

ਮੰਜੀਆਂ ਡਾਹੀਆਂ ਸਾਰੇ ਬੈਠ ਗਏ ਆਂਢੀ ਗਵਾਂਢੀ ਵੀ ਆ ਕੇ ਸਾਨੂੰ ਮਿਲੇ। ਬਹੁਤ ਗੱਲਾਂ ਕੀਤੀਆਂ, ਬਹੁਤ ਸੁਣੀਆਂ। ਅਸ਼ਰਫ਼ ਉਠ ਕੇ ਚੱਲੀ ਗਈ, ਥੋੜੀ ਦੇਰ ਬਾਦ ਕਵੀ ਜੀ ਲਈ ਚਾਹ ਤੇ ਮੇਰੇ ਲਈ ਦੁੱਧ ਦਾ ਗਲਾਸ ਲੈ ਕੇ ਆ ਗਈ। ਨਾਲ ਬਿਸਕੁੱਟ, ਬਰਫ਼ੀ, ਨਮਕੀਨ।

ਚਾਹ ਪਾਣੀ ਪੀ ਕੇ ਫੇਰ ਅੰਦਰ ਜਾ ਬੈਠੇ ਕਿਉਂ ਕਿ ਸੂਰਜ ਡੁੱਬ ਚੁੱਕਾ ਸੀ। ਅਸ਼ਰਫ਼ ਕਹਿਣ ਲੱਗੀ।"

"ਮਾਮਾ ਜੀ, ਮੈਂ ਜ਼ਰਾ ਨਹਾ ਲਵਾਂ ਨਾਲ ਭਾਂਡੇ ਮਾਂਜ ਲਵਾਂ। ਤੁਹਾਡਾ ਖਾਣਾ ਮੈਂ ਆਪ ਤਿਆਰ ਕਰਨਾ ਹੈ। ਤੁਸੀਂ ਬਹੁਤ ਸਫ਼ਾਈ ਪਸੰਦ ਹੋ ਅੰਮੀ ਤੇ ਅੱਬਾ ਨੇ ਤੁਹਾਡੇ ਬਾਰੇ ਬਹੁਤ ਕੁਝ ਦੱਸਿਆ ਹੋਇਆ ਏ। ਵੈਸੇ ਤਾਂ ਮਾਮਾ ਜੀ ਤੁਸਾਂ ਮੇਰੇ ਅੰਮੀ ਤੇ ਅੱਬਾ ਜਾਨ ਨੂੰ ਪਤਾ ਨਹੀਂ ਕੀਹ ਜਾਦੂ ਕੀਤਾ ਹੋਇਆ ਏ ਕਿ ਸਫ਼ਾਈ ਦੇ ਸ਼ੈਦਾਈ ਹੋਣ ਹੀ ਹਦ ਤਕ ਪਹੁੰਚ ਜਾਂਦੇ ਨੇ। ਅਸੀਂ ਗੋਸ਼ਤ ਬਿਲਕੁਲ ਨਹੀਂ ਇਸਤੇਮਾਲ ਕਰਦੇ, ਏਥੋਂ ਤੱਕ ਕਿ ਅੰਡੇ ਵੀ ਨਹੀਂ। ਤੁਹਾਡੇ ਸਟੈਂਡਰਡ ਦੀ ਸਫ਼ਾਈ ਸਾਡੀ ਫੇਰ ਵੀ ਨਹੀਂ ਹੋਣੀ।"

"ਨਹੀਂ ਬੇਟਾ ਅਸ਼ਰਫ, ਤੁਸੀਂ ਤਾਂ ਆਪ ਫ਼ਰਿਸ਼ਤਾ ਸੂਰਤ ਤੇ ਸੀਰਤ ਰੱਖਣ ਵਾਲੇ ਇਨਸਾਨ ਹੋ। ਵੈਸੇ ਸਫ਼ਾਈ ਤਾਂ ਅਸਲ ਬੰਦਗੀ ਏ। ਗੁਰੂ ਨਾਨਕ ਦੇਵ ਜੀ ਨੇ ਵੀ ਲਿਖਿਆ ਏ, 'ਸੁਚਿ ਹੋਵੈ ਤਾ ਸਚੁ ਪਾਈਐ' ਮਤਲਬ ਸਫ਼ਾਈ ਹੋਵੇ ਤਾਂ ਹੀ ਖੁਦਾ ਨੂੰ ਪਾ ਸਕੀਦਾ ਏ।"

ਮੈਂ ਹੈਰਾਨ ਹੋਇਆ ਸਾਰਿਆਂ ਵੱਲ ਵੇਖੀ ਜਾ ਰਿਹਾ ਸਾਂ, ਸੋਚ ਰਿਹਾ ਸਾਂ ਕਿ ਚੰਗਿਆਈ ਬੰਦੇ ਦੀ ਤੇ ਖੁਸ਼ਬੂ ਫੁੱਲ ਦੀ ਇਹਦਾ ਕੋਈ ਮਜ਼ਹਬ ਨਹੀਂ, ਕੋਈ ਹੱਦ ਬੰਨਾ ਨਹੀਂ, ਕੋਈ ਵਿਤਕਰਾ ਨਹੀਂ। ਫੁੱਲ ਸਭ ਨੂੰ ਖੁਸ਼ਬੂ ਵੰਡਦਾ ਏ ਤੇ ਚੰਗਾ ਇਨਸਾਨ ਹਰ ਥਾਂ ਚੰਗਿਆਈ ਹੀ ਵੰਡਦਾਏ ਸਭ ਨੂੰ । ਕਿਸੇ ਨਾਲ ਵਿਤਕਰਾ ਨਹੀਂ ਕਰਦਾ। ਫੁੱਲ ਕਦੇ ਬਦਬੂ ਨਹੀਂ ਦੇਂਦਾ ਤੇ ਭਲਾ ਆਦਮੀ ਕਦੇ ਬੁਰਾਈ ਨਹੀਂ ਕਰਦਾ।

ਸਾਡੀ ਭਾਣਜੀ ਅਸ਼ਰਫ਼ ਨੇ ਨਹਾ ਕੇ ਸਾਰੇ ਬਰਤਨ ਦੋਬਾਰਾ ਸਾਫ਼ ਕੀਤੇ। ਨਵੇਂ ਕੱਪੜੇ ਪਹਿਣ ਕੇ ਸਾਡਾ ਕੀਹ ਸਾਰੇ ਟੱਬਰ ਦਾ ਲੰਗਰ ਤਿਆਰ ਕੀਤਾ। ਮੈਂ ਹੈਰਾਨ ਹੋਇਆ, ਉਸ ਨੇ ਕੱਪੜੇ ਵੀ ਸਫ਼ੈਦ ਹੀ ਪਾਏ ਹੋਏ ਸਨ। ਪੂਰੀ ਨਾਮਧਾਰਨ ਜਾਪ ਰਹੀ ਸੀ।

ਲੰਗਰ ਛੱਕਣ ਲਈ ਅਸੀਂ ਸਾਰੇ ਕੱਠੇ ਹੀ ਸਫ਼ ਤੇ ਬੈਠ ਗਏ। ਬੀਬੀ ਅਜ਼ੀਜ਼ ਭਾਂਡਿਆਂ ਵਿਚ ਪਾ ਪਾ ਕੇ ਦੇ ਰਹੀ ਸੀ ਤੇ ਅਸ਼ਰਫ਼ ਸਾਰਿਆਂ ਨੂੰ ਥਾਲੀਆਂ ਫੜਾ ਰਹੀ ਸੀ।

ਟੀਂਡਿਆਂ ਦੀ ਸਬਜ਼ੀ ਗੰਗਾ ਜਮਨੀ ਦਾਲ ਨਾਲ ਫੁਲੇ ਫੁਲਕੇ ਸਲਾਦ ਸਭ ਕੁਝ ਬਹੁਤ ਸੁਆਦ ਲਾ ਲਾ ਕੇ ਅਸਾਂ ਖਾਣਾ ਖਾਧਾ। ਖਾਣੇ ਤੋਂ ਬਾਦ ਕੜਾਹ ਪ੍ਰਸ਼ਾਦ ਦੀਆਂ ਪਲੇਟਾਂ ਆ ਗਈਆਂ। ਮੈਂ ਹੈਰਾਨ ਪਰਸ਼ਾਦ ਛਕ ਕੇ, ਜਿਵੇਂ ਸ੍ਰੀ ਭੈਣੀ ਸਾਹਿਬ ਤੋਂ ਬਣ ਕੇ ਆਇਆ ਹੋਵੇ। ਦਾਲ ਬਾਰੇ ਤਾਂ ਪੁੱਛੋ ਹੀ ਨਾ। ਉਹ ਦਾਲ ਸੀ, ਮੇਰੇ ਦਾਦਾ ਜੀ ਸੰਤ ਈਸ਼ਰ ਸਿੰਘ ਜੀ ਕਿਹਾ ਕਰਦੇ ਸਨ "ਕੂਕਿਆਂ ਦੀ ਦਾਲ ਤੇ ਢੋਲਕੀ ਨੇ ਹੀ ਲੋਕਾਂ ਨੂੰ ਕੂਕੇ ਬਣਾ ਦਿੱਤਾ ਹੈ।" ਅਸ਼ਰਫ਼ ਦੀ ਦਾਲ ਵੀ ਕੁਝ ਐਸੀ ਹੀ ਸੀ।

ਬਾਦ ਵਿਚ ਅਸ਼ਰਫ਼ ਨੇ ਦੱਸਿਆ ਕਿ ਅੰਮੀ ਜਾਨ ਨੇ ਮੈਨੂੰ ਇਹ ਹੱਲਵਾ ਬਣਾਨ ਦੀ ਜਾਚ ਦੱਸੀ। ਸਾਡੇ ਤਾਂ ਲੇਟੀ ਜਹੀ ਬਣਾ ਛਡਦੇ ਨੇ ਤੇ ਇਸ ਹਲਵੇ ਦੀ ਜਾਚ ਮੇਰੀ ਅੰਮੀ ਜਾਨ ਨੂੰ ਮਾਮਾ ਜੀ ਨੇ ਹੀ ਦੱਸੀ ਸੀ। ਇਕ ਵੇਰਾਂ ਇਹ ਭੱਡਰਕੇ ਗਏ ਸਨ ਤਾਂ ਕਿਸੇ ਢੰਗ ਤੇ ਅੰਮੀ ਨੇ ਇਹ ਹਲਵਾ ਖਾਕੇ ਕਵੀ ਜੀ ਤੋਂ ਇਸ ਤਰ੍ਹਾਂ ਦਾ ਹਲਵਾ ਬਣਾਨ ਦੀ ਜਾਚ ਸਿਖੀ ਸੀ।

"ਦਾਲ ਸਬਜ਼ੀ ਵਿਚ ਮਿਰਚਾਂ-ਲੂਣ ਸਾਡੇ ਨਾਲੋ ਵੀ ਘੱਟ ਸੀ, ਹਮੇਸ਼ਾਂ ਏਸ ਤਰਾਂ ਹੀ ਖਾਂਦੇ ਹੋ ?" ਮੈਂ ਪੁੱਛਿਆ।

ਹਾਂ ਜੀ, ਇਹ ਵੀ ਪਿਆਰੇ ਕਵੀ ਵੀਰ ਜੀ ਦੀ ਹੀ ਦੇਣ ਹੈ। ਅਸੀਂ ਮਿਰਚਾਂ ਬਹੁਤ ਖਾਂਦੇ ਸਾਂ। ਇਹਨਾਂ ਨੇ ਹੀ ਸਾਨੂੰ

ਦੱਸਿਆ ਕਿ ਬਹੁਤ ਮਿਰਚਾਂ ਖਾਣੀਆਂ ਸਿਹਤ ਵਾਸਤੇ ਠੀਕ ਨਹੀਂ ਨਾਲੇ ਜੇ ਮੈਨੂੰ ਖਾਣਾ ਖੁਆਣਾਂ ਹੈ ਤਾਂ ਮਿਰਚਾਂ ਅਸਲੋਂ ਘੱਟ ਪਇਆ ਕਰੋ। ਮੈਂ. ਅਸਾਂ ਮਿਰਚਾਂ ਕਰੀਬਨ ਛੱਡ ਹੀ ਦਿੱਤੀਆਂ ਤੇ ਸੱਚ ਜਾਣਿਓ ਅਸੀਂ ਸਾਡੇ ਭਾਈ ਚਾਰੇ, ਨਾਲੋਂ ਬਹੁਤ ਘੱਟ ਬੀਮਾਰ ਹੁੰਦੇ ਹਾਂ। ਇਹ ਸਭ ਅੱਲਾ ਦਾ ਫਜ਼ਲ ਤੇ ਪਿਆਰੇ ਕਵੀ ਜੀ ਦੀ ਮਿਹਰਬਾਨੀ।

"ਹਾਂ ਭੈਣ ਮੈਨੂੰ ਵੀ ਜਿਉਣ ਦੇ ਬਹੁਤ ਚੰਗੇ ਢੰਗ ਇਨ੍ਹਾਂ ਹੀ ਦੱਸੇ ਨੇ, "ਮਾਪਿਆਂ ਤਾਂ ਸਾਨੂੰ ਪਾਲਿਆ ਹੀ ਹੈ, ਉਨ੍ਹਾਂ ਵੀ ਬਹੁਤ ਕੁਝ ਦੱਸਿਆ ਏ ਪਰ ਚੰਗੇ ਜੀਣ ਦੇ ਢੰਗ ਤੇ ਬਾਰੀਕੀਆਂ ਇਨ੍ਹਾਂ ਹੀ ਦੱਸੀਆਂ ਨੇ।" ਮੈਂ ਭੈਣ ਅਜ਼ੀਜ਼ ਨੂੰ ਮੁਖਾਤਬ ਹੋਇਆ।

ਕਵੀ ਜੀ ਨੇ ਮੇਰੇ ਮੂੰਹ ਅੱਗੇ ਹੱਥ ਦੇ ਲਿਆ ਤੇ ਆਖਿਆ, "ਇਹ ਵੀ ਇਕ ਸਿੱਖਣ ਵਾਲੀ ਗੱਲ ਹੈ ਕਿ ਕਿਸੇ ਨੂੰ ਉਹਦੇ ਮੂੰਹ ਤੇ ਏਨਾ ਨਹੀਂ ਵਡਿਆਣਾ ਚਾਹੀਦਾ, ਇਸ ਤਰ੍ਹਾਂ ਬੰਦੇ ਨੂੰ ਘੁਮੰਡ ਹੋਣ ਦਾ ਖਤਰਾ ਹੋ ਜਾਂਦਾ ਏ। ਤੁਹਾਨੂੰ ਮੇਰੀਆਂ ਗੱਲਾਂ ਕੁਝ ਪਸੰਦ ਆਈਆਂ ਨੇ ਤੇ ਤੁਹਾਡੇ ਕੰਮ ਆ ਗਈਆਂ ਨੇ ਤਾਂ ਮੈਂ ਵੀ ਆਪਣੇ ਆਪ ਨੂੰ ਵੱਡਭਾਗਾ ਸਮਝਦਾ ਹਾਂ।"

"ਵੈਸੇ ਮੌਲਵੀ ਸਾਹਿਬ ਤੋਂ ਮੈਂ ਵੀ ਬਹੁਤ ਸਿੱਖਿਆ ਏ, ਨਿੰਮ੍ਰਤਾ, ਬਰਦਾਸ਼ਤ ਦੀ ਤਾਕਤ ਤੇ ਆਪਣੇ ਆਪੇ ਵਿਚ ਰਹਿਣਾਂ, ਇਹ ਸਭ ਇਨ੍ਹਾਂ ਦੀ ਹੀ ਦਿੱਤੀ ਸੁਗਾਤ ਹੈ," ਕਵੀ ਜੀ ਨੇ ਗੱਲ ਜਾਰੀ ਰੱਖੀ।

"ਜਿਹੜੀ ਗੱਲੋਂ ਤੁਸੀਂ ਸਾਨੂੰ ਰੋਕ ਰਹੇ ਸੋ ਉਹੀ ਗੱਲ ਤੁਸਾਂ ਆਪ ਕਰਨੀ ਸ਼ੁਰੂ ਕਰ ਦਿੱਤੀ ਏ," ਸੈਦ ਅਹਿਮਦ ਸਾਹਿਬ ਨੇ ਕਵੀ ਜੀ ਨੂੰ ਆਪਣੀ ਮੂੰਹ ਤੇ ਸਿਫਤਾਂ ਕਰਨ ਵਾਲੀ ਗੱਲ ਚੇਤੇ ਕਰਾਈ।

ਏਸੇ ਤਰ੍ਹਾਂ ਰਾਤ ਬਾਰਾਂ ਵਜੇ ਤੱਕ ਗੱਲਾਂ ਚਲਦੀਆਂ ਰਹੀਆਂ। ਮੈਂ ਤਾਂ ਸੌਂ ਗਿਆ ਪਰ ਕਵੀ ਜੀ ਸਮੇਤ ਸਾਰੇ ਪਤਾ ਨਹੀਂ ਕਦੋਂ ਤੱਕ ਦਿਲਾਂ ਦੀਆਂ ਘੁੰਡੀਆਂ ਖੋਲ੍ਹਦੇ ਰਹੇ।

ਮੌਲਵੀ ਸੈਦ ਅਹਿਮਦ ਜੀ ਰੀਟਾਇਰਡ-ਟੀਚਰ ਹਨ ਤੇ ਅੱਜ ਕੱਲ ਆਪਣੇ ਪਿੰਡ ਹੀ ਰਹਿ ਰਹੇ ਹਨ। ਤਿੰਨ ਲੜਕੇ ਆਪਣੇ ਰੁਜ਼ਗਾਰਾਂ ਤੇ ਲੱਗੇ ਹੋਏ ਹਨ। ਅਸ਼ਰਫ ਲੜਕੀ ਵਿਆਹੀ ਹੋਈ ਏ ਇਕ ਕਾਕਾ ਹੈ, ਪਰ ਆਪਣੇ ਖਾਵੰਦ ਨਾਲ ਕਿਸੇ ਗੱਲੋਂ ਅਣਬਣ ਹੋ ਗਈ ਸੋ ਤਲਾਕ ਲੈ ਲਿਆ ਖਾਵੰਦ ਬੁਰੀ ਸੋਹਬਤ ਵਿਚ ਪੈ ਕੇ ਇਹਦੇ ਨਾਲ ਅੱਛਾ ਸਲੂਕ ਨਹੀਂ ਸੀ ਕਰਦਾ। ਅਸ਼ਰਫ ਬੜੀ ਅੱਛੀ ਸੂਰਤ ਤੇ ਸੀਰਤ ਵਾਲੀ ਕੁੜੀ ਹੈ। ਹਾਲੇ ਪੇਕੇ ਹੀ ਗੁਜ਼ਾਰਾ ਕਰ ਰਹੀ ਏ। ਹੋਰ ਕਿੱਤੇ ਘਰ ਵਸਾਣ ਬਾਰੇ ਸੋਚ ਰਹੇ ਨੇ। ਗੱਲਾਂ ਕਈ ਥਾਈਂ ਚੱਲੀਆਂ ਨੇ ਪਰ ਕਹਿੰਦੇ ਨੇ "ਦੁੱਧ ਦਾ ਸੜਿਆ ਲੱਸੀ ਨੂੰ ਫੂਕਾਂ ਮਾਰਦਾ ਏ," ਕਾਫੀ ਸੋਚ ਸੋਚ ਕੇ ਪੈਰ ਰੱਖ ਰਹੇ ਨੇ। ਇਕ ਪੁੱਤਰ ਹਾਲੇ ਲਾਹੌਰ ਬਾਗਬਾਨ ਪੁਰੇ ਪੜ੍ਹਦਾ ਏ ਤੇ ਬੋਰਡਿੰਗ ਵਿਚ ਹੀ ਰਹਿ ਰਿਹਾ ਹੈ।

ਚਲਦਾ....

ਮਿੰਨੀ ਕਹਾਣੀ

## ਪਿੰਨੀਆਂ

*—ਨੀਲਮ ਸੰਜੀਵ*

ਬਿਸ਼ਨੀ ਇਸ ਵਾਰ ਸਰਦੀਆਂ 'ਚ ਬਹੁਤ ਬਿਮਾਰ ਸੀ। ਸਾਰਾ ਸਿਆਲ ਮੁੱਕ ਚੱਲਿਆ ਸੀ ਪਰ ਇਸ ਵਾਰ ਉਹ ਆਪਣੇ ਇਕਲੌਤੇ ਪੁੱਤ ਨੂੰ ਹਮੇਸ਼ਾ ਵਾਂਗ ਪਿੰਨੀਆਂ ਬਣਾ ਕੇ ਨਾ ਖੁਆ ਸਕੀ। ਭਾਵੇਂ ਉਸ ਨੇ ਪੁੱਤ ਦਾ ਵਿਆਹ ਕਰ ਦਿੱਤਾ ਸੀ ਤੇ ਉਹ ਬੇਫਿਕਰ ਸੀ ਪਰ ਫੇਰ ਵੀ ਉਸ ਦੀ ਇੱਛਾ ਸੀ ਕਿ ਜਾਂਦੀ ਠੰਢ ਵਿਚ ਵੀ ਕਿਸੇ ਤਰ੍ਹਾਂ ਕੁਝ ਮੇਵੇ ਆਪਣੇ ਪੁੱਤਰ ਨੂੰ ਜ਼ਰੂਰ ਖੁਆ ਦੇਵੇ।

ਦੋ ਕੁ ਦਿਨਾਂ ਤੋਂ ਉਸ ਨੂੰ ਆਪਣੀ ਸਿਹਤ ਕੁਝ ਠੀਕ ਲੱਗ ਰਹੀ ਸੀ। ਉਹ ਆਪਣੇ ਜੋੜੇ ਹੋਏ ਰੁਪਈਆਂ ਦੇ ਆਪ ਹੀ ਬਜ਼ਾਰੋ ਘਿਉ ਤੇ ਮੇਵੇ ਲੈ ਆਈ। ਉਹ ਸੋਚ ਰਹੀ ਸੀ ਕਿ ਆਪਣੀ ਨੂੰਹ ਨੂੰ ਵੀ ਪਿੰਨੀਆਂ ਖਵਾਏਗੀ ਤੇ ਫੇਰ ਹਰ ਸਾਲ ਬਣਾਉਣ ਨੂੰ ਵੀ ਕਹੇਗੀ। ਉਹ ਚਾਹੁੰਦੀ ਸੀ ਕਿ ਉਸ ਦੀ ਨੂੰਹ ਵੀ ਉਸ ਤੋਂ ਪਿੰਨੀਆਂ ਬਣਾਉਣੀਆਂ ਸਿਖ ਲਵੇ ਪਰ ਬੁਲਾਉਣ ਤੇ ਵੀ ਉਹ ਕੋਠੇ ਤੋਂ ਹੇਠਾਂ ਨਾ ਉਤਰਦੀ।

ਪਿੰਨੀਆਂ ਬਣਾ ਕੇ ਡੱਬੇ ਵਿਚ ਪਾ ਕੇ ਉਹ ਆਪਣੇ ਪੁੱਤਰ ਦੀ ਉਡੀਕ ਕਰਣ ਲੱਗੀ, ਪਰ ਅੱਜ ਵੀ ਉਸ ਦਾ ਪੁੱਤਰ ਉਸ ਵੱਲ ਨਾ ਆਇਆ ਤੇ ਰੋਜ਼ ਵਾਂਗ ਸਿੱਧਾ ਪੌੜੀਆਂ ਚੜ੍ਹ ਗਿਆ। ਉਹ ਹੱਥ ਵਿਚ ਡੱਬਾ ਫੜੀ ਡਿੱਗਦੀ ਢਹਿੰਦੀ ਪੌੜੀਆਂ ਚੜ੍ਹ ਗਈ ਤੇ ਕਮਰੇ ਦੇ ਬੂਹੇ ਦੀ ਕੁੰਡੀ ਨੂੰ ਅਜੇ ਹੱਥ ਪਾਇਆ ਹੀ ਸੀ ਕਿ ਅੰਦਰੋਂ ਅਵਾਜ਼ ਆਈ ਲਿਆ ਛੇਤੀ ਕਰ ਦੋ ਪਿੰਨੀਆਂ ਦੇ ਦੇ। ਬੜੀ ਭੁੱਖ ਲੱਗੀ ਆ। ਚੰਗੀ ਬੁੱਢੀ ਨੇ ਆਦਤ ਪਾਈ ਆ। ਉਹ ਕੰਬਦੇ ਹੱਥਾਂ ਨਾਲ ਡੱਬਾ ਫੜੀ ਪੌੜੀਆਂ ਉਤਰਦੀ ਪੈਰ ਫਿਸਲ ਜਾਣ ਨਾਲ ਹੇਠਾਂ ਡਿਗ ਪਈ। ਪਿੰਨੀਆਂ ਡੱਬੇ ਵਿੱਚੋਂ ਬਾਹਰ ਖਿਲਰ ਗਈਆਂ



# ਹਾਕੀ ਦਾ ਮਾਣ ਹੈ ਸਰਦਾਰਾ ਸਿੰਘ ਨਾਮਧਾਰੀ

*—ਨਰਭਿੰਦਰ ਸਿੰਘ*

ਏਸ਼ੀਆ ਕੱਪ ਜੇਤੂ ਰਹੀ ਭਾਰਤੀ ਹਾਕੀ ਟੀਮ ਵਿਚ ਸਰਦਾਰਾ ਸਿੰਘ ਵੱਲੋਂ ਵਿਖਾਈ ਕਾਰਗੁਜ਼ਾਰੀ ਨੂੰ ਭੁੱਲਿਆ ਨਹੀਂ ਜਾਵੇਗਾ। ਮਿੱਡਫੀਲਡ ਖੇਡਣ ਵਾਲੇ ਸਰਦਾਰਾ ਸਿੰਘ ਨੂੰ ਖੇਡਦਿਆਂ ਜਿਹੜੇ ਵੀ ਦਰਸ਼ਕਾਂ ਨੇ ਵੇਖਿਆ ਉਹਨਾਂ ਦਾ ਹੀ ਮੱਤ ਸੀ ਕਿ ਪ੍ਰਭਜੋਤ ਤੇ ਸਰਦਾਰਾ ਸਿੰਘ ਦੀ ਜੋੜੀ ਨੇ ਹੀ ਭਾਰਤੀ ਹਾਕੀ ਟੀਮ ਦੀ ਸ਼ਾਨਦਾਰ ਜਿੱਤ ਨੂੰ ਸਿਹਰਾ ਬਣਨ 'ਚ ਮਹੱਤਵਪੂਰਨ ਰੋਲ ਅਦਾ ਕੀਤਾ ਹੈ। ਹਾਫ ਡਿਫੈਂਡਰ ਖੇਡਣ ਵਾਲੇ ਦੇ ਮੋਢਿਆਂ ਤੇ ਹੀ ਟਿੱਕੀ ਹੁੰਦੀ ਹੈ ਹਾਕੀ ਜਾਂ ਫੁੱਟਬਾਲ ਦੀ ਖੇਡ। ਸਰਦਾਰਾ ਸਿੰਘ ਦੀ ਵਿਲੱਖਣਤਾ ਇਹ ਕਿ ਬੜੇ ਸੰਜਮ, ਧੀਰਜ, ਚੁਸਤੀ, ਫੁਰਤੀ ਅਤੇ ਦੂਰ ਅੰਦੇਸ਼ੀ ਨਾਲ ਹਾਕੀ ਤੇ ਬਾਲ ਦੇ ਦੁਆਲੇ ਰਹਿੰਦਾ ਹੈ। ਟੀਮ ਦੀ ਜਿੱਤ ਵਿਚ ਜਿਸ ਸਭ ਤੋਂ ਮਹੱਤਵਪੂਰਨ ਗੁਰ ਦੀ ਲੋੜ ਹੁੰਦੀ ਹੈ ਉਹ ਹੁੰਦਾ ਹੈ ਟੀਮ ਦਾ ਡਸਿਪਲਨ ਅਤੇ ਟੀਮ ਦਾ ਆਪਸੀ ਤਾਲਮੇਲ। ਐਸ ਵਾਰੀ ਟੀਮ ਦੀ ਜਿੱਤ ਲਈ ਇਹੀ ਗੁਰ ਕੰਮ ਆਇਆ ਹੈ। ਕਿਸੇ ਨੇ ਵੀ ਨਿੱਜੀ ਖੇਡਣ ਦੀ ਥਾਂ ਸਮੂਹਕਤਾ 'ਚ ਬੱਝ ਕੇ ਖੇਡਣ ਨੂੰ ਤਰਜੀਹ ਦਿੱਤੀ ਤੇ ਟੀਮ ਨੇ ਕਰੋੜਾਂ ਭਾਰਤੀਆਂ ਦੇ ਦਿਲਾਂ ਦੇ ਉਲਾਹਮੇ ਲਾਹ ਦਿੱਤੇ।

ਸਰਦਾਰਾ ਸਿੰਘ ਪਿੰਡ ਸੰਤ ਨਗਰ (ਸਿਰਸਾ) ਦੇ ਸ. ਗੁਰਨਾਮ ਸਿੰਘ ਦੇ ਘਰ ਮਾਤਾ ਜਸਬੀਰ ਕੌਰ ਦੀ ਕੁੱਖ ੧੫-੦੭-੧੯੮੬ ਨੂੰ ਪੈਦਾ ਹੋਇਆ ਹੈ। ਭਾਰਤੀ ਹਾਕੀ ਟੀਮ 'ਚ ਛੋਟੀ ਉਮਰ ਦੇ ਖਿਡਾਰੀਆਂ 'ਚੋਂ ਹੈ ਸਰਦਾਰਾ। ਸਰਦਾਰਾ ਸਿੰਘ ਨੇ ਹਾਕੀ ਉਦੋਂ ਫੜ ਲਈ ਸੀ ਜਦੋਂ ਅਜੇ ਮਸਾਂ ਪੰਜ ਕੁ ਸਾਲਾਂ ਦਾ ਹੀ ਸੀ। ਉਹ ਨਾਮਧਾਰੀ ਪ੍ਰੀਵਾਰ 'ਚੋਂ ਹੈ ਅਤੇ ਸਿਰਸੇ ਜ਼ਿਲੇ 'ਚ ਜੀਵਨ ਨਗਰ ਇਲਾਕਾ ਨਾਮਧਾਰੀ ਹਾਕੀ ਲਈ ਪਨੀਰੀ ਤਿਆਰ ਕਰਨ ਵਾਲਾ ਇਲਾਕਾ ਹੈ। ਸਰਦਾਰ ਸਿੰਘ ਦੇ ਮੁੱਢਲੇ ਕੋਚ ਬਲਦੇਵ ਸਿੰਘ ਸੰਤ ਨਗਰ ਨੇ ਦੱਸਿਆ ਕਿ ਉਸ ਵਿਚ ਬਾਲਪੁਣੇ 'ਚ ਖੇਡ ਪ੍ਰਤੀ ਜੋ ਰੁੱਚੀ ਬਣੀ ਇਹੋ ਉਸ ਦੀ ਖੇਡ ਨਿਖਾਰਨ ਵਿਚ ਕੰਮ ਆਈ ਉਹਦੇ ਦਿਮਾਗ 'ਚ ਹਾਕੀ ਹੈ, ਬਾਲ ਹੈ ਤੇ ਗਰਾਊਂਡ ਹੈ ਇਹੋ ਰਿਹਾ ਹੈ ਹੋਰ ਕੁਝ ਨਹੀਂ।

ਪਿਛਲੇ ਏਸ਼ੀਆ ਹਾਕੀ ਮੁਕਾਬਲਿਆਂ 'ਚ ਜੇਤੂ ਰਹੀ ਭਾਰਤੀ ਹਾਕੀ ਟੀਮ 'ਚ ਖੇਡਿਆ ਦੀਦਾਰ ਸਿੰਘ ਇਸੇ ਸਰਦਾਰਾ ਸਿੰਘ ਦਾ ਹੀ ਵੱਡਾ ਭਰਾ ਸੀ। ਦੀਦਾਰ ਸਿੰਘ ਤੋਂ ਸਰਦਾਰਾ ਸਿੰਘ ਨੇ ਬਹੁਤ ਕੁੱਝ ਸਿਖਿਆ। ਸ. ਗੁਰਨਾਮ ਸਿੰਘ ਕਹਿੰਦਾ ਹੈ, "ਮੇਰੇ ਦੋਵੇਂ ਪੁੱਤ ਨੇ ਤੇ ਦੋਵੇਂ ਏਸ਼ੀਆ ਜੇਤੂ... ਹੋਰ ਮੈਨੂੰ ਕੀ ਚਾਹੀਦਾ ਹੈ।" ਯਾਦ ਰਹੇ ਐਸ ਵੇਲੇ ਪਿੰਡ ਸੰਤ ਨਗਰ (ਸਿਰਸਾ) ਅਤੇ ਨਾਮਧਾਰੀ ਹਾਕੀ ਟੀਮ ਦੇ ਚਾਰ ਖਿਡਾਰੀ ਕੌਮਾਂਤਰੀ ਖੇਡਾਂ 'ਚ ਹਿਸਾ ਲੈ ਰਹੇ ਹਨ। ਉਪਰੋਕਤ ਦੋਹਾਂ ਤੋਂ ਇਲਾਵਾ ਹਰਪਾਲ ਸਿੰਘ ਅਤੇ ਅਜਮੇਰ ਸਿੰਘ ਵੀ ਭਾਰਤੀ ਹਾਕੀ ਕੈਂਪ ਵਿਚ ਹਨ ਜਿਨ੍ਹਾਂ ਕੌਮਾਂਤਰੀ ਮੈਚ ਖੇਡੇ ਹਨ।

ਸਰਦਾਰਾ ਸਿੰਘ ਨੇ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਯ ਤੋਂ ਦਸਵੀਂ ਕੀਤੀ ਸੀ। ਇਸ ਸਕੂਲ ਟੀਮ ਵਿਚ ਸਰਦਾਰੇ ਨੇ ਸਕੂਲ ਲਈ ਹਰਿਆਣਾ ਜੇਤੂ ਤੇ ਕੌਮੀ ਸਕੂਲ ਚੈਂਪੀਅਨਸ਼ਿਪ ਜਿੱਤਣ ਦੇ ਇਨਾਮ ਵੀ ਹਾਸਲ ਕੀਤੇ ਅਤੇ ਸਕੂਲ ਦੀ ਝੋਲੀ ਪਾਏ। ੧੯੯੯ ਤੋਂ ਲੈ ਕੇ ਸਰਦਾਰਾ ਸਿੰਘ ਨੇ ਕਈ ਕੌਮੀ, ਕੌਮਾਂਤਰੀ ਮੈਚਾਂ 'ਚ ਆਪਣੀ ਹਾਕੀ ਖੇਡ ਦਾ ਪ੍ਰਦਰਸ਼ਨ ਕੀਤਾ ਅਤੇ ਟੀਮ ਲਈ ਜਿੱਤਾਂ ਹਾਸਲ ਕੀਤੀਆਂ ਹਨ। ਨਾਮਧਾਰੀ ਹਾਕੀ ਇਲੈਵਨ ਵਲੋਂ ਤਿਆਰ ਕੀਤੇ ਇਸ ਖਿਡਾਰੀ ਦੇ ਦਿਲ 'ਚ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਅਥਾਹ ਸ਼ਰਧਾ ਅਤੇ ਸਤਿਕਾਰ ਹੈ। ਉਹਦਾ ਕਹਿਣਾ ਹੈ ਕਿ ਸਤਿਗੁਰੂ ਜੀ ਦੇ ਹੱਥ ਅਤੇ ਅਸ਼ੀਰਵਾਦ ਅਤੇ ਨਾਮਧਾਰੀ ਸੀਡਜ਼ ਦੇ ਡਾਇਰੈਕਟਰ ਠਾਕੁਰ ਉਦੈ ਸਿੰਘ ਹੋਰਾਂ ਦੇ ਹਰ ਪੱਖੋਂ ਦਿੱਤੇ ਸਹਿਯੋਗ ਤੇ ਮਦਦ ਦਾ ਹੀ ਸਿੱਟਾ ਹੈ ਉਸਦੀ ਅੱਜ ਦੀ ਖੇਡ। ਉਹ ਸੈਫ (ਸਾਊਥ ਏਸ਼ੀਅਨ ਖੇਡਾਂ) ਦੇ ਮੁਕਾਬਲਿਆਂ 'ਜੋ ਸ੍ਰੀ ਲੰਕਾ 'ਚ ਹੋਏ ਵਿਚ ਵੀ ਖੇਡਿਆ ਸੀ ਜਿਥੇ ਭਾਰਤੀ ਹਾਕੀ ਟੀਮ ਦੂਸਰੀ ਪੁਜੀਸ਼ਨ ਉਤੇ ਰਹੀ। ਚੈਂਪੀਅਨ ਚੈਲਿੰਜ ਕੈਂਪ ਜੋ ਬੈਲਜੀਅਮ ਵਿਚ ਹੋਇਆ ਵੀ ਖੇਡਿਆ ਜੂਨ ੨੦੦੭ ਵਿਚ। ਮਲੇਸ਼ੀਆ 'ਚ ਖੇਡੇ

ਜਾਣ ਵਾਲੇ ਅਜ਼ਲਾਨ ਸ਼ਾਹ ਹਾਕੀ ਮੁਕਾਬਲਿਆਂ 'ਚ ਤੀਸਰੀ ਪੁਜ਼ੀਸ਼ਨ ਹਾਸਲ ਕਰਨ ਵਾਲੀ ਭਾਰਤੀ ਹਾਕੀ ਟੀਮ ਵਿਚ ਵੀ ਸਰਦਾਰਾ ਸਿੰਘ ਖੇਡਿਆ ਸੀ। ਸਾਲ ੨੦੦੬ 'ਚ ਅਸਟਰੇਲੀਆ 'ਚ ਹੋਈਆਂ ਕਾਮਨ ਵੈਲਥ ਖੇਡਾਂ 'ਚ ਮਾਰਚ ੨੦੦੬ 'ਚ ਹੋਏ ਫੋਰ ਨੇਸ਼ਨ ਹਾਕੀ ਮੁਕਾਬਲਿਆਂ 'ਚ ਪਾਕਿਸਤਾਨ ਹੋਏ ਟਰੈਕ ਸੀਰੀਜ਼ 'ਚ ਖੇਡਣ ਵਾਲੀ ਭਾਰਤੀ ਹਾਕੀ ਟੀਮ ਵਿਚ ਵੀ ਸਰਦਾਰਾ ਸਿੰਘ ਆਪਣੇ ਵੱਡੇ ਭਰਾ ਦੀਦਾਰ ਸਿੰਘ ਨਾਲ ਖੇਡਿਆ ਸੀ ਜਿਥੇ ਭਾਰਤੀ ਹਾਕੀ ਟੀਮ ਦੀ ਦੂਸਰੀ ਪੁਜ਼ੀਸ਼ਨ ਰਹੀ ਸੀ। ਮਹਾਰਾਜਾ ਰਣਜੀਤ ਸਿੰਘ ਟਰਾਫੀ ਨਹਿਰੂ ਟਰਾਫੀ ਆਦਿ ਮੁਕਾਬਲਿਆਂ 'ਚ ਤਾਂ ਉਹ ਖੇਡਦਾ ਹੀ ਚਲਿਆ ਆ ਰਿਹਾ ਹੈ।



ਜ਼ਿਲਾ ਹਾਕੀ ਐਸੋਸੀਏਸ਼ਨ ਸਿਰਸਾ ਦਾ ਮੱਤ ਹੈ ਕਿ ਅਜੇ ਸਰਦਾਰਾ ਸਿੰਘ ਮਸੀਂ ਵੀਹ ਇਕੀ ਸਾਲ ਦਾ ਹੈ ਉਹਦੀ ਖੇਡ ਦੀ ਲੰਮੇਰੀ ਉਮਰ ਦੀ ਕਾਮਨਾ ਕਰਦੇ ਉਹ ਆਸ ਰੱਖਦੇ ਹਨ ਕਿ ਸਰਦਾਰਾ ਸਿੰਘ ਆਪਣੀ ਹਾਕੀ ਨੂੰ ਹੋਰ ਨਿਖਾਰਦਿਆਂ ਭਾਰਤੀ ਹਾਕੀ ਦੇ ਸੁਨਿਹਰੀ ਦਿਨਾਂ 'ਚ ਪਹੁੰਚਾ ਕੇ ਉਲੰਪਿਕ ਜਿੱਤ ਕੇ ਸੰਤ ਨਗਰ ਤੇ ਜ਼ਿਲਾ ਸਿਰਸਾ ਦਾ ਨਾਂਅ ਹੀ ਨਹੀਂ ਉਚਾ ਕਰੇਗਾ। ਸਗੋਂ ਨਾਮਧਾਰੀ ਪੰਥ ਦਾ ਨਾਂਅ ਵੀ ਰੋਸ਼ਨ ਕਰੇਗਾ ਜਿਨ੍ਹਾਂ ਸਦਕਾ ਪੇਂਡੂ ਖੇਡ ਮੈਦਾਨਾਂ 'ਚੋਂ ਖੇਡਦਾ ਇਹ ਸੁਨਿਹਰੀ ਹੀਰਾ ਭਾਰਤੀ ਹਾਕੀ ਪ੍ਰੇਮੀਆਂ ਦੇ ਦਿਲਾਂ ਦੀ ਧੜਕਣ ਬਣਿਆ ਹੈ। ਏਸ਼ੀਆ ਕੱਪ ਜਿੱਤਣ ਤੋਂ ਫੌਰਨ ਬਾਦ ਸਰਦਾਰਾ ਸਿੰਘ, ਪ੍ਰਭਜੋਤ ਨਾਲ ਜਰਮਨੀ ਵਿਖੇ ਹੋ ਰਹੀਆਂ ਦੋ ਮਹੀਨੇ ਲਈ ਹਾਕੀ ਲੀਗ ਮੁਕਾਬਲਿਆਂ ਵਿਚ ਖੇਡਣ ਚਲਾ ਗਿਆ ਹੈ। ਸਿਰਸਾ ਜ਼ਿਲਾ ਦੇ ਡੀ. ਸੀ. ਸਾਹਿਬ ਉਮਾ ਸ਼ੰਕਰ ਨੇ ਸਰਦਾਰਾ ਸਿੰਘ ਦੇ ਪਿਤਾ ਨੂੰ ਉਚੇਚਾ ਸੱਦ ਕੇ ਵਧਾਈ ਦਿੱਤੀ ਹੈ।

**H.No. 13/270 'A'**
**M.C Colony Sirsa 125055**



*ਏਸ਼ੀਆ ਕੱਪ ਹਾਕੀ ਫਾਈਨਲ ਜਿਤਨ ਬਾਦ ਖੁਸ਼ੀ ਦੇ ਪਲ— ਪ੍ਰਭਜੋਤ ਸਿੰਘ ਤੇ ਦੀਦਾਰ ਸਿੰਘ*

## ਕੂਕਾ-ਅੰਦੋਲਨ ਦੀ ੧੫੦ਵੀਂ ਵਰ੍ਹੇਗੰਢ ਅਤੇ ਸ਼ਹੀਦ ਭਗਤ ਸਿੰਘ ਦੀ ਜਨਮ-ਸ਼ਤਾਬਦੀ ਸਮਾਰੋਹ ਜ਼ੀਰਾ (ਫਿਰੋਜ਼ਪੁਰ)

*—ਪੱਤਰ ਪ੍ਰੇਰਕ*

ਜ਼ੀਰਾ, ਜ਼ਿਲਾ ਫ਼ਿਰੋਜ਼ਪੁਰ (੩੦ ਸਿਤੰਬਰ, ਐਤਵਾਰ) : ਸ਼ਹੀਦੇ-ਆਜ਼ਮ ਸ੍. ਭਗਤ ਸਿੰਘ ਦੀ ਜਨਮ- ਸ਼ਤਾਬਦੀ ਨੂੰ ਸਮਰਪਿਤ ਜ਼ੀਰਾ ਵਿਖੇ ਤਰਕਸ਼ੀਲ ਸੁਸਾਇਟੀ ਵੱਲੋਂ ਲਗਾਤਾਰ ਰਾਤ ਸਮੇਂ ਸੱਤ ਨਾਟਕ ਖੇਡੇ ਗਏ। ਇਸ ਲੋਕ-ਨਾਟਕ ਲੜੀ ਵਿਚ ਅੱਜ ਦੀ ਰਾਤ ਮਲੇਰਕੋਟਲਾ। ਦੇ ਨਾਮਧਾਰੀ ਸ਼ਹੀਦਾਂ ਦੀ ਸਿੱਖੀ ਸਪਿਰਟ ਤੇ ਕੁਰਬਾਨੀਆਂ ਨੂੰ ਮੂਰਤੀਮਾਨ ਕਰਦਾ ਸਤਿੰਦਰ ਸਿੰਘ ਨੰਦਾ ਦਾ ਲਿਖਿਆ ਨਾਟਕ 'ਸਿੱਖੀ ਸਿਦਕ' ਖੇਡਿਆ ਗਿਆ ਜਿਸਨੂੰ ਸੱਤ-ਅੱਠ ਹਜ਼ਾਰ ਦਰਸ਼ਕਾਂ ਨੇ ਮਾਣਿਆ ਤੇ ਸਲਾਹਿਆ। ਮੇਘ ਰਾਜ ਰੱਲਾ (ਨਾਟਕਕਾਰ) ਕੁਝ ਦਿਨ ਪਹਿਲਾਂ ਸ੍ਰੀ ਭੈਣੀ ਸਾਹਿਬ ਆਏ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਉਨ੍ਹਾਂ ਇਸ ਉਪਰਾਲੇ ਨੂੰ ਨੇਪਰੇ ਚਾੜ੍ਹਨ ਵਾਸਤੇ ਸਹਿਯੋਗ ਅਤੇ ਆਸ਼ੀਰਵਾਦ ਮੰਗਿਆ ਸੀ। ਹਜ਼ੂਰੀ ਸੇਵਕ ਨੇ ਆਗਿਆ ਲੈ ਕੇ ਸਾਰੇ ਇੰਤਜ਼ਾਮ ਕੀਤੇ। ਉਚੇਚੇ ਬੈਨਰ, ਕੈਲੰਡਰ ਤੇ ਪੁਸਤਕਾਂ ਤਿਆਰ ਕਰਵਾ ਕੇ ਜ਼ੀਰਾ ਭਿਜਵਾਏ। ਨਾਮਧਾਰੀ ਸਮਾਰਕ ਮਲੇਰਕੋਟਲਾ ਤੋਂ ਸੂਬਾ ਬਲਵਿੰਦਰ ਸਿੰਘ ਦੀ ਅਗਵਾਈ ਵਿਚ ਇਕ ਜਥਾ ਨਾਮਧਾਰੀ ਸਿੰਘਾਂ ਦਾ ਅਗਾਊਂ ਪਹੁੰਚਿਆ ਤੇ ਜ਼ੀਰਾ-ਫਿਰੋਜ਼ਪੁਰ-ਮੋਗਾ-ਮਲੇਰਕੋਟਲਾ ਇਲਾਕਿਆਂ ਤੋਂ ਵੱਡੀ ਗਿਣਤੀ ਵਿਚ ਨਾਮਧਾਰੀ ਸਿੱਖ ਇਕੱਠੇ ਹੋਏ ਅਤੇ ਉਨਾਂ ਇਲਾਕਾਈ ਸੂਬਾ ਹਰਦੀਪ ਸਿੰਘ ਦੀ ਅਗਵਾਈ ਵਿਚ ਸ੍ਰੀ ਭੈਣੀ ਸਾਹਿਬ ਤੋਂ ਸੰਤ ਹਰਪਾਲ ਸਿੰਘ ਸੇਵਕ, ਸੂਬਾ ਹਰਭਜਨ ਸਿੰਘ ਲੁਧਿਆਣਾ, ਸੂਬਾ ਸਰਬਜੀਤ ਸਿੰਘ ਗਵਾਲੀਅਰ, ਸ੍. ਜੋਗਿੰਦਰ ਸਿੰਘ ਲੁਧਿਆਣਾ, ਮਹਿੰਦਰ ਸਿੰਘ. ਕੂਕਾ ਤੇ ਹੋਰ ਦਸ-ਪੰਦਰਾਂ ਸਿੱਖ ਵੀ ਕਾਰਾਂ-ਗੱਡੀਆਂ ਰਾਹੀਂ ਪਹੁੰਚੇ ਜਿਨ੍ਹਾਂ ਦਾ ਸੁਆਗਤ ਇਲਾਕੇ ਦੀ ਸੰਗਤ ਨੇ ਕੀਤਾ। ਪੈਰਾਡਾਈਜ਼ ਪਬਲਿਕ ਸਕੂਲ ਤੋਂ ਇਕ ਮਿਸ਼ਾਲ ਪ੍ਰਜਵਲਿਤ ਕਰਕੇ ਜਲੂਸ ਦੀ ਸ਼ਕਲ ਵਿਚ ਸਮੂਹ ਨਾਮਧਾਰੀ ਸੰਗਤ ਨਾਟਕ-ਮੰਚ ਵਾਲੇ ਸਥਾਨ ਤੇ ਪਹੁੰਚੀ। ਇਥੇ ਤਰਕਸ਼ੀਲ ਸੁਸਾਇਟੀ ਤੇ ਜ਼ੀਰਾ ਇਲਾਕੇ ਦੇ ਪਤਵੰਤੇ ਸੱਜਣਾਂ ਨੇ ਰੰਗ-ਮੰਚ ਦੀ ਸਟੇਜ ਉਪਰ ਸਮੂਚੀ ਨਾਮਧਾਰੀ ਸੰਗਤ ਦਾ ਸੁਆਗਤ ਕੀਤਾ। ਸਟੇਜ ਦੇ ਦੋਹਾਂ ਪਾਸੇ ਵੱਡੇ-ਵੱਡੇ ਬੈਨਰ 'ਕੂਕਾ ਅੰਦੋਲਨ ਤੇ ਸ਼ਹੀਦ ਭਗਤ ਸਿੰਘ ਦਾ ਤੁਆਰਫ਼ ਕਰਵਾ ਰਹੇ ਸਨ'।

ਏਥੇ ਪ੍ਰਬੰਧਕਾਂ ਵੱਲੋਂ ਸਥਾਨਕ ਐਮ.ਐਲ.ਏ. ਸ਼੍ਰੀ ਨਰੇਸ਼ ਕਟਾਰੀਆ ਜੀ ਨੂੰ ਮੁੱਖ-ਮਹਿਮਾਨ ਬਣਾਇਆ ਗਿਆ ਸੀ। 'ਸਿੱਖੀ ਸਿਦਕ' ਨਾਟਕ ਤੋਂ ਪਹਿਲਾਂ ਇਕ ਕੋਰੀਓਗਰਾਫ਼ੀ ਰਾਹੀਂ ਪੰਜਾਬ ਵਿਚ ਕੁੜੀਆਂ ਨੂੰ ਕੁੱਖ ਵਿਚ ਹੀ ਮਾਰਨ ਦੇ ਦੁਸ਼ਕਰਮ ਤੇ ਉਹਦੇ ਮਾੜੇ ਨਤੀਜਿਆਂ ਨੂੰ ਉਜਾਗਰ ਕੀਤਾ ਗਿਆ। ਜਿਸ ਲੜਕੀ ਨੇ ਮਾਂ ਦੀ ਕੁੱਖ ਵਿਚ ਹੀ ਕਤਲ ਕੀਤੀ ਜਾਣ ਵਾਲੀ ਧੀ ਦਾ ਰੋਲ ਕੀਤਾ ਉਸ ਵਲੋਂ ਬੈਕ-ਗਰਾਊਂਡ ਵਿਚ ਕਈ ਗੀਤ ਗਾਏ ਗਏ। ਜਿਵੇਂ ਕਿ :-

— ਮੈਨੂੰ ਕੁੱਖਾਂ 'ਚ ਨਾ ਕਤਲ ਕਰਾ...ਨੀ ਮਾਏ ਮੇਰੀਏ।<br>
ਮੈਨੂੰ ਜੱਗ ਦੇਖਣ ਦਾ ਚਾਅ....ਨੀ ਮਾਏ ਮੇਰੀਏ।

— ਪੁੱਤਾਂ ਤੇਰਾ ਘਰ ਵੰਡਣਾ<br>
ਧੀਆਂ ਵੰਡਣਾ ਬਾਪੂ ਦੁੱਖ ਤੇਰਾ।

ਸੂਬਾ ਹਰਭਜਨ ਸਿੰਘ (ਲੁਧਿਆਣਾ) ਨੇ ੧੧੦੦ ਰੁ. ਦਾ ਇਨਾਮ ਦੇ ਕੇ ਉਸ ਲੜਕੀ ਦੀ ਹੌਸਲਾ -ਅਫ਼ਜਾਈ ਕੀਤੀ। ਸ੍. ਸੁਵਰਨ ਸਿੰਘ ਵਿਰਕ ਨੇ ਨਾਮਧਾਰੀ ਲਹਿਰ ਤੇ ਸ਼ਹੀਦ ਭਗਤ ਸਿੰਘ ਦੇ ਦੇਸ਼-ਆਜ਼ਾਦੀ ਲਈ ਕੀਤੇ ਯਤਨਾਂ ਤੇ ਕੁਰਬਾਨੀਆਂ ਉਤੇ ਰੋਸ਼ਨੀ ਪਾਈ। ਸੇਵਕ ਹਰਪਾਲ ਸਿੰਘ ਹੁਰਾਂ ਦੱਸਿਆ ਕਿ ਗ਼ਦਰੀ ਬਾਬਾ ਸ੍. ਸੋਹਣ ਸਿੰਘ ਭਕਨਾ ਅਤੇ ਸ਼ਹੀਦ ਭਗਤ ਸਿੰਘ ਦੇ ਅੰਦਰ ਦੇਸ਼-ਭਗਤੀ ਦਾ ਜਜ਼ਬਾ 'ਨਾਮਧਾਰੀ ਲਹਿਰ' ਦੀ ਸਿੱਖੀ ਸਪਿਰਟ ਨੇ ਪੈਦਾ ਕੀਤਾ। ਅੱਜ ਵੀ ਨਾਮਧਾਰੀ ਪੰਜਾਬ ਵਿਚ ਨਸ਼ਿਆਂ ਦੀ ਰੋਕਥਾਮ ਅਤੇ ਕੁੜੀਆਂ ਨੂੰ ਕੁੱਖ ਵਿਚ ਹੀ ਮਾਰ ਦੇਣ ਦੇ ਚੰਦਰੇ ਰਿਵਾਜ ਦੀ ਰੋਕਥਾਮ ਵਾਸਤੇ ਅਤੇ ਸਮਾਜ ਸੁਧਾਰ ਲਿਆਉਣ ਲਈ ਯਤਨਸ਼ੀਲ ਹਨ।

'ਸਿੱਖੀ ਸਿਦਕ' ਨਾਟਕ ਦੀ ਸ਼ੁਰੂਆਤ ਚਾਨਣੀ ਰਾਤ ਸਮੇਂ ਅੰਮ੍ਰਿਤ ਵੇਲੇ ਮਲੇਰਕੋਟਲਾ ਸਾਕੇ ਹਿੱਸਾ ਲੈਣ ਤੇ ਸ਼ਹੀਦ ਹੋਣ ਵਾਲੇ ਨਾਮਧਾਰੀ ਸਿੰਘਾਂ ਵੱਲੋਂ ਆਸਾ ਦੀ ਵਾਰ 'ਭਿੰਨੀ ਰੈਨੀਅੜੇ ਚਾਮਕਨਿ ਤਾਰੇ' ਸ਼ਬਦ ਦੇ ਉਚਾਰਣ ਤੇ ਸੰਗੀਤ ਮਈ-ਧੁਨੀ ਸਹਿਤ ਹੋਈ, ਜਿਸ ਨੇ ਸਾਰੇ ਦਰਸ਼ਕਾਂ ਸਾਹਵੇਂ ਇਕ ਅਤੀ ਪਵਿੱਤਰ ਤੇ ਧਾਰਮਿਕ ਵਾਤਾਵਰਣ ਸਿਰਜਿਆ। ਫਿਰ ਥਾਣੇਦਾਰ ਉੱਤਮ ਸਿੰਘ ਵਲੋਂ ਨਾਮਧਾਰੀ ਵੇਸ਼-ਭੂਸ਼ਾ ਵਿਚ ਆ ਕੇ ਨਾਮਧਾਰੀ ਸਿੰਘਾਂ ਨੂੰ ਵਰਗਲਾ ਕੇ ਸ੍. ਹੀਰਾ ਸਿੰਘ

ਸਮੇਤ ਸਾਰੇ ਨਾਮਧਾਰੀ ਜਥੇ ਨੂੰ ਸ਼ੇਰਪੁਰ ਥਾਣੇ ਵਿਚ ਲਿਜਾ, ਕੈਦ ਕਰ ਲੈਣ ਦਾ ਸੀਨ ਵਿਖਾਇਆ ਗਿਆ। ਬੈਕਗਰਾਊਂਡ ਵਿਚ ਉਸ ਸਾਕੇ ਵਿਚ ਹਿੱਸਾ ਲੈਣ ਵਾਲੇ ਸਿੱਖਾਂ ਵਲੋਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਆਕਾਸ਼-ਗੁੰਜਾਊ ਜੈਕਾਰਿਆਂ ਦੀਆਂ ਆਵਾਜ਼ਾਂ ਆ ਰਹੀਆਂ ਸਨ। ਫਿਰ ਡਿਪਟੀ ਕਮਿਸ਼ਨਰ ਕਾਵਨ ਤੇ ਉਸਦੀ ਮੇਮ ਸਟੇਜ ਤੇ ਵਿਖਾਏ ਗਏ ਅਤੇ ਬਾਰਾਂ ਸਾਲ ਦੇ ਨਾਮਧਾਰੀ ਬੱਚੇ ਬਿਸ਼ਨ ਸਿੰਘ ਦੀ ਸ਼ਹੀਦੀ ਦਾ ਸੀਨ ਪੇਸ਼ ਕੀਤਾ ਗਿਆ। ਇਸ ਉਪਰੰਤ ਸ੍ਰ. ਵਰਿਆਮ ਸਿੰਘ 'ਸ਼ਹੀਦ' ਨੂੰ ਵਾਹਣ 'ਚੋਂ ਢੀਮਾਂ-ਰੋੜੇ ਇਕੱਠੇ ਕਰ ਕੇ ਸ਼ਹੀਦ ਹੋਣ ਦੇ ਚਾਅ ਨੂੰ ਦਰਸਾਇਆ ਗਿਆ। ਸਭ ਤੋਂ ਆਖ਼ਰੀ ਸੀਨ ਵਿਚ ਮਿ. ਫੋਰਸਾਈਥ, ਕਮਿਸ਼ਨਰ ਅੰਬਾਲਾ ਦੇ ਆਗਮਨ 'ਤੇ ਉਸ ਵੱਲੋਂ ਬਾਕੀ ਦੇ ਸੋਲਾਂ ਸਿੰਘਾਂ ਨੂੰ ਵੀ ਤੋਪਾਂ ਨਾਲ ਉਡਾਏ ਜਾਣ ਦੇ ਹੁਕਮ ਦਿੰਦਿਆਂ ਦਿਖਾਇਆ ਗਿਆ।

ਨਾਟਕ ਦੀ ਪੇਸ਼ਕਾਰੀ ਸਜੀਵ ਅਤੇ ਪ੍ਰਭਾਵਸ਼ਾਲੀ ਸੀ ਜਿਸ ਨੇ ਦਰਸ਼ਕਾਂ ਨੂੰ ਕੀਲ ਲਿਆ। ਅੱਧੀ ਰਾਤ ਤੱਕ ਚੱਲੇ ਇਸ ਨਾਟਕ ਦੀ ਪੇਸ਼ਕਾਰੀ ਨੇ ਆਮ-ਦਰਸ਼ਕਾਂ ਵਿਚ ਇਕ ਨਵੀਂ ਜਾਗਰਿਤੀ ਤੇ ਚੇਤਨਾ ਪੈਦਾ ਕੀਤੀ। ਇਸ ਨਾਟਕ ਦੀ ਪੇਸ਼ਕਾਰੀ ਉਪਰੰਤ ਸੰਤ ਹਰਪਾਲ ਸਿੰਘ ਹਜ਼ੂਰੀ ਸੇਵਕ ਤੇ ਸੂਬਾ ਹਰਭਜਨ ਸਿੰਘ ਲੁਧਿਆਣਾ ਦੀ ਅਗਵਾਈ ਵਿਚ ਸਾਰੇ ਪ੍ਰੋਗਰਾਮ ਨਾਲ ਸੰਬੰਧਿਤ ਮੁੱਖ ਪ੍ਰਬੰਧਕਾਂ ਅਤੇ ਨਾਟਕ-ਮੰਡਲੀ ਦੇ ਕਲਾਕਾਰਾਂ ਨੂੰ ਸ਼ਾਲ ਅਤੇ ਨਾਮਧਾਰੀ ਸੁਤੰਤਰਤਾ ਸੰਗ੍ਰਾਮ ਦੇ ਪ੍ਰਤੀਕ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ। ਨਾਟਕ ਦੀ ਪੇਸ਼ਕਾਰੀ ਬਾਰੇ ਮਹਿਸੂਸ ਕੀਤਾ ਗਿਆ ਕਿ ਜੇ ਤੋਪਾਂ ਦੀ ਗਰਜ-ਧੁਨੀ ਨੂੰ ਵੀ ਬੈਕ ਗਰਾਊਂਡ ਵਿਚ ਸੁਣਾਇਆ ਜਾਂਦਾ ਤਾਂ ਇਸ ਨਾਟਕ ਦਾ ਪ੍ਰਭਾਵ ਹੋਰ ਵੀ ਵਧੀਆ ਪੈਣਾ ਸੀ।

'ਸਿੱਖੀ ਸਿਦਕ' ਨਾਟਕ ਨੂੰ ਨਿਰਦੇਸ਼ਿਤ ਤੇ ਪੇਸ਼ ਕਰਨ ਵਾਲੇ ਸਨ ਸ੍ਰੀ ਵਿਸ਼ਵ-ਮੋਹਨ ਕੰਬੋਜ ਤੇ ਕੁੰਦਨ ਕੰਬੋਜ। ਸ਼ਹੀਦ ਬਿਸ਼ਨ ਸਿੰਘ ਦਾ ਰੋਲ ਸ੍ਰੀ ਕੁੰਦਨ ਕੰਬੋਜ ਦੀ ਬੇਟੀ ਤਵਲੀਨ ਨੇ ਅਦਾ ਕੀਤਾ। ਸਿਪਾਹੀ ਸ਼ੇਰ ਖਾਨ ਸ਼ਹੀਦ ਬਿਸ਼ਨ ਸਿੰਘ ਦੇ ਮਿਰਤਕ ਸਰੀਰ ਨੂੰ ਆਖਰੀ ਸੈਲਿਊਟ ਦੇਂਦਾ ਤੇ ਉਹਦੀ ਦੇਹ ਨੂੰ ਉਠਾਉਂਦਾ ਹੋਇਆ ਦਿਖਾਇਆ ਗਿਆ। ਇਹ ਸੀਨ ਦਰਸ਼ਕਾਂ ਦੇ ਦਿਲਾਂ ਨੂੰ ਛੂਹ ਗਿਆ। ਇਸ ਪ੍ਰੋਗਰਾਮ ਦੌਰਾਨ ਇਕ ਨਾਮਧਾਰੀ ਆਰਟਿਸਟ ਜਸਬੀਰ ਸਿੰਘ ਸਿੱਧੂ ਨੇ ਵੀ ਦਰਸ਼ਕਾਂ ਸਾਹਵੇਂ ਅਤੇ ਪਰਦੇ-ਪਿਛੇ ਗੀਤ ਪੇਸ਼ ਕੀਤੇ। ਦਰਸ਼ਕਾਂ ਵਿਚਕਾਰ ਕੂਕਾ ਅੰਦੋਲਨ ਤੇ ਸ਼ਹੀਦ ਭਗਤ ਸਿੰਘ ਸੰਬੰਧੀ ਕੈਲੰਡਰ ਤੇ ਪੁਸਤਕਾਂ ਵੀ ਵੰਡੀਆਂ ਗਈਆਂ।

*—ਮੁਹਿੰਦਰ ਸਿੰਘ ਕੂਕਾ*

## ਅਗਰਵਾਲ ਪਰਵਾਰ ਨੂੰ ਭਾਰੀ ਸਦਮਾ

ਅਰੂਸ਼ਾ (ਤਨਜ਼ਾਨੀਆ) ਨਿਵਾਸੀ ਸ੍ਰੀ ਤਰਸੇਮ ਚੰਦ ਅਗਰਵਾਲ ਦਾ ਪੋਤਰਾ ਅਤੇ ਸੂਬਾ ਸੁਖਦੇਵ ਸਿੰਘ ਦਿੱਲੀ ਦਾ ਦੋਹਤਰਾ ਸ੍ਰੀ ਅਤੁਲ ਮਿੱਤਲ ਦਾ ਪੁੱਤਰ ਕਾਕਾ ਅਵਿਨਾਸ਼ ਸਿੰਘ ਮਿੱਤਲ ੯ ਅਗਸਤ ੦੭ ਨੂੰ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਰਾਜਿਆ। ਇਸ ਭੁਝੰਗੀ ਦੀ ਦਾਤ ਸਤਿਗੁਰੂ ਜੀ ਨੇ ਪਿਛਲੇ ਸਾਲ ਭਾਵ ੫ ਸਤੰਬਰ ੨੦੦੬ ਨੂੰ ਬਖਸ਼ੀ ਸੀ। ਅਜੇ ਅਗਰਵਾਲ ਪਰਵਾਰ ਇਸ ਬੱਚੇ ਦੀ ਆਮਦ ਦੀਆਂ ਖੁਸ਼ੀਆਂ ਨੂੰ ਸਭਨਾਂ ਨਾਲ ਸਾਂਝਾ ਕਰ ਹੀ ਰਿਹਾ ਸੀ ਕਿ "ਕੇਲ ਕਰੇਂਦੇ ਹੰਝਨੋ ਅਚਿੰਤੇ ਬਾਜ ਪਏ" ਵਾਕ ਅਨੁਸਾਰ ਕਾਲ ਨੇ ਇਸ ਬੱਚੇ ਨੂੰ ਆਪਣੇ ਕਲਾਵੇ ਵਿਚ ਲੈ ਲਿਆ।

੮ ਅਗਸਤ ੨੦੦੭ ਨੂੰ ਦਿੱਲੀ ਦੇ ਸੂਬਾ ਸੁਖਦੇਵ ਸਿੰਘ ਜੀ ਦੇ ਪਿਤਾ ਸੰਤ ਬਲਵੰਤ ਸਿੰਘ ਨਮਿੱਤ ਭੋਗ ਦਾ ਦਿਨ ਨਿਰਧਾਰਤ ਸੀ। ਇਸ ਸੰਬੰਧ ਵਿਚ ਸੂਬਾ ਜੀ ਦੇ ਦਾਮਾਦ ਸ੍ਰੀ ਅਤੁਲ ਮਿੱਤਲ ਅਤੇ ਸਪੁੱਤਰੀ ਬੀਬੀ ਕਮਲਜੀਤ ਕੌਰ ਆਪਣੇ ਕੁੱਝ ਮਹੀਨਿਆਂ ਦੇ ਬਾਲਕ ਅਵਿਨਾਸ਼ ਸਹਿਤ ਏਥੇ ਪੁੱਜੇ ਹੋਏ ਸਨ। ੯ ਅਗਸਤ ਨੂੰ ਬੱਚੇ ਅਵਿਨਾਸ਼ ਦੀ ਤਬੀਅਤ ਅਚਾਨਕ ਖਰਾਬ ਹੋ ਜਾਣ ਕਾਰਨ ਕਈ ਇਕ ਡਾਕਟਰੀ ਇਲਾਜ ਜਦੋਂ ਧਰੇ ਦੇ ਧਰੇ ਰਹਿ ਗਏ ਤਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਬੱਚੇ ਨੂੰ ਲਿਆਂਦਾ ਗਿਆ। ਅੱਗੋਂ ਸਤਿਗੁਰੂ ਜੀ ਨੇ ਭਾਣੇ ਨੂੰ ਸੱਤ ਕਰਕੇ ਮੰਨਣ ਦਾ ਹੀ ਬਚਨ ਕੀਤਾ। ਬੱਚਾ ਅਕਾਲ ਪੁਰਖ ਦੇ ਚਰਨਾਂ ਵਿਚ ਪਹੁੰਚ ਗਿਆ। ਸਤਿਗੁਰੂ ਜੀ ਦੇ ਸ਼ਰਧਾਵਾਨ ਸਿੱਖ ਸ੍ਰੀ ਤਰਸੇਮ ਚੰਦ ਅਗਰਵਾਲ ਪਰਵਾਰ ਨੇ ਇਸ ਭਾਣੇ ਨੂੰ ਸੱਤ ਕਰਕੇ ਮੰਨਣ ਵਿਚ ਹੀ ਭਲਾ ਮੰਨਿਆ ਹੈ।

## ਮਹਾਂ-ਕਵੀ ਭਾਈ ਸੰਤੋਖ ਸਿੰਘ ਦਾ ਜਨਮ ਦਿਹਾੜਾ ਮਨਾਇਆ ਗਿਆ

ਜਲੰਧਰ, ੨੬ ਸਤੰਬਰ ਨੂੰ ਮਹਾਂ-ਕਵੀ ਭਾਈ ਸੰਤੋਖ ਸਿੰਘ ਦਾ ਜਨਮ ਦਿਹਾੜਾ ਇਤਿਹਾਸਕ-ਗੁਰਦੁਆਰਾ ਪਾਤਸ਼ਾਹੀ ਛੇਵੀਂ, ਬਸਤੀ ਸ਼ੇਖ ਵਿਖੇ, ਮਹਾਂ-ਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ ਵੱਲੋਂ ਮਨਾਇਆ ਗਿਆ। ਭਾਈ ਮੋਹਨ ਸਿੰਘ ਸੇਵਕ ਦੇ ਜੱਥੇ ਦੇ ਕੀਰਤਨ ਅਤੇ ਗਿ. ਗੁਰਮੀਤ ਸਿੰਘ ਜੀ ਦੀ ਕਥਾ ਉਪਰੰਤ ਡਾ. ਕੁਲਦੀਪ ਸਿੰਘ ਧੀਰ, ਸਾਬਕਾ ਪ੍ਰੋਫੈਸਰ ਪੰਜਾਬੀ ਅਤੇ ਡੀਨ ਅਕਾਦਮਿਕ ਪੰਜਾਬੀ ਯੂਨੀਵਰਸਿਟੀ ਪਟਿਆਲਾ, ਜੋ ਸਮਾਗਮ ਦੇ ਮੁਖ ਬੁਲਾਰੇ ਸਨ, ਨੇ ਭਾਈ ਸਾਹਿਬ ਦੇ ਜੀਵਨ ਅਤੇ ਰਚਨਾ ਬਾਰੇ ਖੋਜ ਭਰਪੂਰ ਅਤੇ ਵਿਸਥਾਰ ਨਾਲ ਦੱਸਿਆ। ਉਹਨਾਂ ਨੇ ਕਿਹਾ ਕਿ ਜੇਕਰ ਭਾਈ ਸਾਹਿਬ ਗੁਰ-ਇਤਿਹਾਸ ਨਾ ਲਿਖਦੇ ਤਾਂ ਗੁਰੂਆਂ ਬਾਰੇ ਸਹੀ ਜਾਣਕਾਰੀ

ਮਿਲਣੀ ਬੜੀ ਮੁਸ਼ਕਲ ਸੀ। ਜੋ ਵੀ ਪਿਛੋਂ ਇਤਿਹਾਸ ਲਿਖਿਆ ਗਿਆ ਭਾਵੇਂ ਉਹ ਮੈਕਾਲਿਫ ਹੈ, ਕਨਿੰਘਮ ਹੈ, ਪ੍ਰੋ. ਸਤਿਬੀਰ ਸਿੰਘ ਹੈ, ਸਭ ਦਾ ਮੁਖ ਸਰੋਤ ਭਾਈ ਸਾਹਿਬ ਦੀ ਰਚਨਾ ਸੂਰਜ ਪ੍ਰਕਾਸ਼ ਹੀ ਹੈ।

ਉਹਨਾਂ ਕਿਹਾ ਕਿ ਇਕ ਮਹਾਨ ਵਿਦਵਾਨ ਹੋਣ ਦੇ ਨਾਲ-ਨਾਲ, ਉਹ ਇਕ ਪੂਰਨ ਗੁਰਸਿੱਖ ਵੀ ਸਨ, ਜਿਨ੍ਹਾਂ ਦੀ ਬਾਣੀ ਤੇ ਗੁਰੂ ਸਾਹਿਬਾਨ ਤੇ ਪੂਰੀ-ਪੂਰੀ ਸ਼ਰਧਾ ਸੀ। ਕਾਲਜ ਦੇ ਵਿਦਿਆਰਥੀਆਂ ਦੇ ਲੇਖ ਮੁਕਾਬਲੇ ਵਿਚ ਜਿਹੜੇ ਵਿਦਿਆਰਥੀ ਪਹਿਲੇ, ਦੂਜੇ ਤੇ ਤੀਜੇ ਦਰਜੇ ਤੇ ਆਏ ਸਨ, ਉਹਨਾਂ ਨੂੰ ਵੀ ਸਮਾਗਮ ਵਿਚ ਸਨਮਾਨਿਤ ਕੀਤਾ ਗਿਆ।

ਕੁਲ ੫੪ ਲੇਖ ਪ੍ਰਾਪਤ ਹੋਏ ਸਨ, ਜਿਨ੍ਹਾਂ ਦਾ ਮੁਲ ਅੰਕਣ ਫਰਜ਼ੀ ਰੋਲ ਨੰਬਰ ਲਗਾ ਕੇ ਡਾ. ਕਿਰਨਦੀਪ ਸਿੰਘ, ਮੁਖੀ ਪੰਜਾਬੀ ਵਿਭਾਗ, ਟਿਰਿਨਿਟੀ ਕਾਲਜ ਅਤੇ ਡਾ. ਹਰਜਿੰਦਰ ਸਿੰਘ ਅਟਵਾਲ, ਖ਼ਾਲਸਾ ਕਾਲਜ, ਜਲੰਧਰ ਤੋਂ ਕਰਵਾਇਆ ਗਿਆ।

ਪਹਿਲੇ ਸਥਾਨ ਵਿਦਿਆਰਥੀ ਨੂੰ ੧੦੦੦/- ਰੁਪਏ, ਦੂਜੇ ਸਥਾਨ ਤੇ ਆਉਣ ਵਾਲੇ ਹਰੇਕ ਵਿਦਿਆਰਥੀ ਨੂੰ ੭੫੦/- ਰੁਪਏ ਅਤੇ ਤੀਜੇ ਸਥਾਨ ਤੇ ਆਉਣ ਵਾਲੇ ਨੂੰ ੫੦੦/- ਰੁਪਏ ਨਕਦ ਰਾਸ਼ੀ ਦਿੱਤੀ ਗਈ। ਇਸਦੇ ਨਾਲ ਇਕ ਸੈੱਟ ਪੁਸਤਕਾਂ ਦਾ ਅਤੇ ਪਾਰਟੀਸੀਪੇਸ਼ਨ ਸਰਟੀਫਿਕੇਟ ਵੀ ਦਿੱਤੇ ਗਏ।

ਯਾਦਗਾਰ ਕਮੇਟੀ ਵੱਲੋਂ ਡਾ. ਕਿਰਨਦੀਪ ਸਿੰਘ ਅਤੇ ਡਾ. ਹਰਜਿੰਦਰ ਸਿੰਘ ਅਟਵਾਲ ਨੂੰ ਵੀ ਉਹਨਾਂ ਦੀਆਂ ਸੇਵਾਵਾਂ ਲਈ ਸਨਮਾਨਿਤ ਕੀਤਾ ਗਿਆ। ਪ੍ਰਿੰਸੀਪਲ ਹਰਮੀਤ ਸਿੰਘ, ਕੰਨਿਆ ਕਾਲਜ ਘੁਮਾਣ ਨੂੰ ਵੀ ਸਨਮਾਨਿਤ ਕੀਤਾ ਗਿਆ, ਕਿਉਂਕਿ ਉਹਨਾਂ ਨੇ ਸਭ ਤੋਂ ਵੱਧ ਆਪਣੇ ਕਾਲਜ ਦੇ ੧੬ ਵਿਦਿਆਰਥੀਆਂ ਤੋਂ ਲੇਖ ਭਿਜਵਾਏ ਸਨ। ਡਾ. ਕੁਲਦੀਪ ਸਿੰਘ ਧੀਰ ਜੀ ਦਾ ਮੁਖ ਬੁਲਾਰੇ ਦੇ ਤੌਰ 'ਤੇ ਕਮੇਟੀ ਵੱਲੋਂ ਵਿਸ਼ੇਸ਼ ਸਨਮਾਨ ਕੀਤਾ ਗਿਆ।

ਪ੍ਰਧਾਨ ਸ. ਬੇਅੰਤ ਸਿੰਘ ਸਰਹੱਦੀ ਨੇ ਆਈ ਸੰਗਤ ਦਾ ਬੜੇ ਢੁਕਵੇਂ ਸ਼ਬਦਾਂ 'ਚ ਧੰਨਵਾਦ ਕੀਤਾ। ਸਟੇਜ ਦੀ ਸੇਵਾ ਸੀ. ਐੱਲ. ਲੱਕੀ ਨੇ ਨਿਭਾਈ ਅੰਤ ਤੇ ਗੁਰੂ ਦਾ ਲੰਗਰ ਅਤੁੱਟ ਵਰਤਿਆ।

## ਪੁਸਤਕ 'ਵਧੀਆ ਸ਼ਿਅਰ ਪੰਜਾਬੀ ਦੇ' ਦਾ ਵਿਮੋਚਨ ਸਮਾਰੋਹ

ਗ਼ਜ਼ਲੀਆ ਸ਼ਾਇਰੀ ਦੇ ਸ਼ਾਇਰ ਜਨਾਬ ਉਲਫਤ ਬਾਜਵਾ ਅਤੇ ਗੁਰਦਿਆਲਾ ਰੌਸ਼ਨ ਦੁਆਰਾ ਸੰਪਾਦਿਤ ਅਤੇ ਨਿਊ ਬੁੱਕ ਕੰਪਨੀ ਮਾਈ ਹੀਰਾਂ ਗੇਟ ਜਲੰਧਰ ਦੁਆਰਾ ਪ੍ਰਕਾਸ਼ਿਤ ਕਾਵਿ-ਪੁਸਤਕ **'ਵਧੀਆ ਸ਼ਿਅਰ ਪੰਜਾਬੀ ਦੇ'** ਨੂੰ ਰੀਲੀਜ਼ ਕਰਨ ਸੰਬੰਧੀ ਸਮਾਰੋਹ ਦਾ ਆਯੋਜਨ ਪੰਜਾਬੀ ਲੇਖਕ ਸਭਾ ਜਲੰਧਰ ਵੱਲੋਂ ੩੦ ਅਕਤੂਬਰ ਨੂੰ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਕੀਤਾ ਗਿਆ। ਇਸ ਸਮਾਗਮ ਦੀ ਪ੍ਰਧਾਨਗੀ ਹਰਮਨ ਪਿਆਰੇ ਗੀਤਕਾਰ ਜਨਾਬ ਇੰਦਰਜੀਤ ਹਸਨਪੁਰੀ ਨੇ ਕੀਤੀ। ਪੰਜਾਬੀ ਦੇ ਸਿਰਮੌਰ ਸ਼ਾਇਰ ਡਾ. ਜਗਤਾਰ ਜੀ ਨੇ ਆਪਣੇ ਕਰ ਕਮਲਾਂ ਨਾਲ ਪੁਸਤਕ ਨੂੰ ਰੀਲੀਜ਼ ਕੀਤਾ। ਇਸ ਸਮੇਂ ਪ੍ਰਧਾਨਗੀ ਮੰਡਲ ਵਿਚ ਸਭਾ ਦੇ ਪ੍ਰਧਾਨ ਅਤੇ ਰਵਾਨੀ ਭਰਪੂਰ ਵਾਰਤਕ ਲਿਖਣ ਦੇ ਮਾਹਿਰ ਸ੍ਰ. ਜਗਦੀਸ਼ ਸਿੰਘ ਵਰਿਆਮ ਸੰਪਾਦਕ ਮਾਸਿਕ ਵਰਿਆਮ ਅਤੇ ਉੱਘੇ ਆਜ਼ਾਦੀ ਘੁਲਾਟੀਏ ਤੇ ਰਸਦਾਇਕ ਵਾਰਤਕ ਦੇ ਸਿਰਮੌਰ ਲੇਖਕ ਕਾਮਰੇਡ ਜਗਜੀਤ ਸਿੰਘ ਆਨੰਦ ਵੀ ਹਸਨਪੁਰੀ ਅਤੇ ਡਾ. ਜਗਤਾਰ ਹੁਰਾਂ ਦੇ ਨਾਲ ਮੰਚ ਤੇ ਸੁਸ਼ੋਭਿਤ ਸਨ। ਮੰਚ ਸੰਚਾਲਨ ਦੀ ਸੇਵਾ ਪ੍ਰੋ. ਗੋਪਾਲ ਸਿੰਘ ਬੁੱਟਰ ਨੇ ਨਿਭਾਈ। ਪੁਸਤਕ ਦੇ ਵਿਮੋਚਨ ਦੀ ਰਸਮ ਤੋਂ ਬਾਅਦ ਜਨਾਬ ਉਲਫਤ ਬਾਜਵਾ ਨੇ ਇਸ ਪੁਸਤਕ ਦੀ ਲੋੜ ਬਾਰੇ ਮੁੱਲਵਾਨ ਗੱਲਾਂ ਕਰਦਿਆਂ ਕਿਹਾ ਕਿ ਪੰਜਾਬ ਵਿਚ ਸਭਿਆਚਾਰਕ ਉਤਸਵਾਂ ਦੇ ਸੰਚਾਲਕ ਅਤੇ ਕਲਾਕਾਰ ਅਕਸਰ ਹੀ ਇਹ ਸ਼ਿਕਾਇਤ ਕਰਦੇ ਸਨ ਕਿ ਵੱਖ ਵੱਖ ਵਿਸ਼ਿਆਂ ਬਾਰੇ ਖ਼ੂਬਸੂਰਤ ਸ਼ਿਅਰਾਂ ਦੀ ਪੁਸਤਕ ਦੀ ਘਾਟ ਕਾਰਨ ਸਾਨੂੰ ਪੰਜਾਬੀ ਦੇ ਸਮਾਗਮ ਵਿਚ ਉਰਦੂ ਸ਼ਿਅਰਾਂ ਦਾ ਆਸਰਾ ਲੈਣਾ ਪੈਂਦਾ ਹੈ, ਸੋ ਅਸੀਂ ਇਹ ਕੋਸ਼ਿਸ਼ ਇਸ ਲੋੜ ਦੀ ਪੂਰਤੀ ਲਈ ਅਤੇ ਪੰਜਾਬੀ ਪਿਆਰਿਆਂ ਤੀਕ ਵਧੀਆ ਸ਼ਾਇਰੀ ਦੀ ਪਹੁੰਚ ਬਣਾਉਣ ਲਈ ਕੀਤੀ ਹੈ। ਜਨਾਬ ਗੁਰਦਿਆਲ ਰੌਸ਼ਨ ਨੇ ਕਿਹਾ ਕਿ ਘੱਟ ਜਾਣੇ ਪਹਿਚਾਣੇ ਲੇਖਕਾਂ ਦੇ ਵਧੀਆ ਸ਼ਿਅਰ ਜਨ ਸਾਧਾਰਨ ਤੀਕ ਪਹੁੰਚਾਉਣ ਅਤੇ ਵਧੀਆ ਤੇ ਨਾਮਵਰ ਸ਼ਾਇਰਾਂ ਦੀ ਸ਼ਾਇਰੀ ਨੂੰ ਸਮੁੱਚ ਵਿਚ ਪੜ੍ਹਨ ਦੀ ਜਗਿਆਸਾ ਪੈਦਾ ਕਰਨ ਲਈ ਅਸੀਂ ਇਸ ਪੁਸਤਕ ਦੇ ਸੰਪਾਦਨ ਦਾ ਕਠਿਨ ਕਾਰਜ ਆਪਣੇ ਹੱਥਾਂ ਵਿਚ ਲਿਆ। ਇਸ ਮੌਕੇ 'ਤੇ ਕਾ. ਆਨੰਦ ਹੁਰਾਂ ਨੇ ਪੁਸਤਕ ਦੇ ਸੰਪਾਦਕਾਂ ਨੂੰ ਵਧਾਈ ਦਿੱਤੀ ਅਤੇ ਹੋਰ ਸਾਕਾਰਾਤਮਕ ਕੰਮ ਕਰਨ ਲਈ ਆਸ਼ੀਰਵਾਦ ਦਿੱਤੀ। ਇੰਦਰਜੀਤ ਹਸਨਪੁਰੀ ਨੇ ਸੰਪਾਦਕਾਂ ਦੇ ਮਹੱਤਵਪੂਰਨ ਕਾਰਜ ਦੀ ਪ੍ਰਸ਼ੰਸਾ ਕੀਤੀ ਅਤੇ ਆਪਣੀ ਇਕ ਗ਼ਜ਼ਲ ਸਰੋਤਿਆਂ ਨੂੰ ਸੁਣਾ ਕੇ ਦਾਦ ਹਾਸਿਲ ਕੀਤੀ। ਡਾ. ਜਗਤਾਰ ਨੇ ਪੰਜਾਬੀ ਗ਼ਜ਼ਲ ਨੇ ਸਫਰ ਤੇ ਤਸੱਲੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਪੰਜਾਬੀ ਗ਼ਜ਼ਲੀਆ ਸ਼ਾਇਰੀ ਕਿਸੇ ਜ਼ੁਬਾਨ ਦੀ ਸ਼ਾਇਰੀ ਤੋਂ ਪਿੱਛੇ ਨਹੀਂ। ਇਸ ਮੌਕੇ ਤੇ ਦੂਰਦਰਸ਼ਨ ਕੇਂਦਰ ਜਲੰਧਰ ਦੇ

ਪ੍ਰੋਡਿਊਸਰ ਤੇ ਨੌਜਵਾਨ ਸ਼ਾਇਰ ਜਨਾਬ ਪਰਮਜੀਤ ਕੁਮਾਰ ਨੇ ਆਪਣੀ ਇਕ ਭਾਵਪੂਰਤ ਗ਼ਜ਼ਲ ਤਰੰਨਮ ਵਿਚ ਸਰੋਤਿਆਂ ਨੂੰ ਸੁਣਾ ਕੇ ਦਾਦ ਵਸੂਲ ਕੀਤੀ। ਮੰਚ ਸੰਚਾਲਨ ਕਰਦਿਆਂ ਪ੍ਰੋ. ਗੋਪਾਲ ਸਿੰਘ ਬੁੱਟਰ ਨੇ ਕਿਹਾ ਕਿ ਪੰਜਾਬੀ ਦੇ ਉਸਤਾਦ ਸ਼ਾਇਰ ਮਰਹੂਮ ਮੁਰਸ਼ਦ ਬੁੱਟਰਵੀ ਹੁਰੀਂ ਗ਼ਜ਼ਲ ਦੀ ਤਕਨੀਕ ਦੇ ਨਾਲ ਨਾਲ ਉਸ ਵਿਚ ਸ਼ੇਅਰੀਅਤ ਅਤੇ ਤਗ਼ਜ਼ਲ ਦੇ ਰੰਗ ਨੂੰ ਵੀ ਜ਼ਿਆਦਾ ਮਹੱਤਵ ਦਿੰਦੇ ਸਨ। ਮੁਰਸ਼ਦ ਸਾਹਿਬ ਦੇ ਪੈਰਾਮੀਟਰ ਮੁਤਾਬਿਕ ਇਹ ਕਿਤਾਬ ਇਕ ਉੱਚ ਦਰਜੇ ਦਾ ਸਕੰਲਨ ਹੈ। ਇਸ ਸਮਾਰੋਹ ਵਿਚ ਕਾਮਰੇਡ ਉਰਮਿਲਾ ਆਨੰਦ, ਗੁਰਬਖਸ਼ ਸਿੰਘ ਬੰਨੋਆਣਾ, ਸੋਹਣ ਸਿੰਘ ਕਲਿਆਣ, ਦੇਸ ਰਾਜ ਕਾਲੀ, ਸੁਖਵੰਤ ਪੱਟੀ, ਸੁਖਵੰਤ ਚਿਤਰਕਾਰ, ਚਰਨ ਸੀਚੇਵਾਲਵੀ, ਹਰਬੰਸ ਸਿੰਘ ਗੁਜਰਾਲ, ਮਨੋਹਰ ਪੁਰੇਵਾਲ, ਆਰ.ਐਸ. ਫਰਾਜ਼, ਦਾਗੀ ਅਲਾਵਲਪੁਰੀ, ਡੀ.ਆਰ. ਧਵਨ, ਆਰਿਫ ਗੋਬਿੰਦਪੁਰੀ, ਸੁਜਾਨ, ਬਖਸ਼ੀ, ਬਲਬੀਰ ਸਿੰਘ ਵਾਸੀ, ਰਜਿੰਦਰ ਸਿੰਘ ਪ੍ਰਦੇਸੀ, ਨਰਿੰਦਰ ਸਿੰਘ ਮਾਨਵ, ਹਰਬੰਸ ਰਾਹੀ, ਰਵਿੰਦਰ ਸੂਦਨ, ਦਰਸ਼ਨ ਸਿੰਘ ਕੋਮਲ, ਹਰਭਜਨ ਸਿੰਘ ਸਾਜਨ, ਕਮਲਜੀਤ ਕੰਵਰ, ਕੇਸੂ ਕੁਸਮ ਅਤੇ ਰਮਨ ਕੁਮਾਰ ਆਦਿਕ ਹਾਜ਼ਰ ਸਨ। ਸਮਾਗਮ ਦੇ ਅਖੀਰ ਵਿਚ ਲੇਖਕ ਸਭਾ ਦੇ ਪ੍ਰਧਾਨ ਸੰਤ ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਮਨਮੋਹਕ ਅੰਦਾਜ਼ ਵਿਚ ਹਾਜ਼ਰੀਨ ਦਾ ਧੰਨਵਾਦ ਕੀਤਾ।

*—ਗੋਪਾਲ ਸਿੰਘ ਬੁੱਟਰ*

## ਡਾ. ਸੁਰਿੰਦਰ ਸਿੰਘ ਸਿੱਧੂ ਦੀ ਪੁਸਤਕ ਜਾਰੀ

ਜਲੰਧਰ, ੧੯ ਅਕਤੂਬਰ (ਪ੍ਰਿਤਪਾਲ ਸਿੰਘ)- ਅੱਜ ਸ਼ਾਮ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਹੋਏ ਪ੍ਰਭਾਵਸ਼ਾਲੀ ਸਮਾਗਮ ਵਿਚ ਡਾਕਟਰ ਸੁਰਿੰਦਰ ਸਿੰਘ ਸਿੱਧੂ ਦੀ ਪਲੇਠੀ ਪੁਸਤਕ 'ਨਸ਼ੇ, ਕਾਰਨ ਤੇ ਇਲਾਜ' ਸੰਤ ਜਗਦੀਸ਼ ਸਿੰਘ ਵਰਿਆਮ, ਬਾਬਾ ਗੁਰਬਖਸ਼ ਸਿੰਘ ਬੰਨੋਆਣਾ, ਡਾ. ਕੁਲਬੀਰ ਸਿੰਘ ਸਿੱਧੂ ਤੇ ਗੁਰਮੀਤ ਸਿੰਘ ਵੱਲੋਂ ਤਾੜੀਆਂ ਦੀ ਗੂੰਜ ਵਿਚ ਰਿਲੀਜ਼ ਕੀਤੀ ਗਈ। ਸਭ ਤੋਂ ਪਹਿਲਾਂ ਸ੍ਰੀ ਗੁਰਮੀਤ ਸਿੰਘ ਨੇ ਡਾਕਟਰ ਸਾਹਿਬ ਬਾਰੇ ਜਾਣ-ਪਹਿਚਾਣ ਕਰਵਾਈ। ਲੇਖਕ ਡਾ. ਸੁਰਿੰਦਰ ਸਿੰਘ ਸਿੱਧੂ ਨੇ ਵੀ ਪੁਸਤਕ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਸਰਕਾਰ ਤੋਂ ਮੰਗ ਕੀਤੀ ਕਿ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ 'ਨਸ਼ਾ-ਮੁਕਤ' ਸ਼ਹਿਰ ਕਰਾਰ ਦਿੱਤਾ ਜਾਵੇ। ਸ੍ਰੀ ਸਤਨਾਮ ਸਿੰਘ ਚਾਨਾ ਨੇ ਕਿਹਾ ਕਿ ਅਮਰੀਕਾ ਨਸ਼ਿਆਂ ਦੀ ਮਾਂ ਹੈ। ਡਾ. ਬਲਬੀਰ ਸਿੰਘ ਭੌਰਾ ਨੇ ਇਸ ਗੱਲ 'ਤੇ ਖੁਸ਼ੀ ਪ੍ਰਗਟਾਈ ਕਿ ਡਾ. ਸਿੱਧੂ ਨੇ ਪੁਸਤਕ ਪੰਜਾਬੀ ਵਿਚ ਲਿਖੀ ਹੈ। ਉਨ੍ਹਾਂ ਕਿਹਾ ਕਿ ਕਿਰਤ ਕਰਨ ਵਾਲਾ ਕਦੇ ਖੁਦਕੁਸ਼ੀ ਨਹੀਂ ਕਰਦਾ। ਡਾ. ਤਰਸੇਮ ਲਾਲ ਚੋਪੜਾ ਤੇ ਡਾ. ਕੁਲਬੀਰ ਸਿੰਘ ਸਿੱਧੂ ਤੋਂ ਇਲਾਵਾ ਸੰਤ ਜਗਦੀਸ਼ ਸਿੰਘ ਵਰਿਆਮ ਤੇ ਸ. ਗੁਰਬਖਸ਼ ਸਿੰਘ ਬੰਨੋਆਣਾ ਤੇ ਡਾ. ਸਿੱਧੂ ਵੱਲੋਂ ਕੀਤੇ ਗਏ ਇਸ ਉੱਦਮ ਦੀ ਸ਼ਲਾਘਾ ਕੀਤੀ ਤੇ ਕਿਹਾ ਕਿ ਇਹ ਕਿਤਾਬ ਘਰ-ਘਰ ਪੁੱਜਣੀ ਚਾਹੀਦੀ ਹੈ। ਇਹ ਕਿਤਾਬ ਪੰਜ-ਆਬ ਪ੍ਰਕਾਸ਼ਨ ਜਲੰਧਰ ਨੇ ਪ੍ਰਕਾਸ਼ਿਤ ਕੀਤੀ ਹੈ।

## ਗੋਲਾਂ ਲਈ ਇਨਾਮ ਦਾ ਐਲਾਨ ਹਾਕੀ ਸੰਘ ਨੂੰ ਮਹਿੰਗਾ ਪਿਆ

ਗਵਾਲੀਅਰ ਵਿਖੇ ਚੱਲ ਰਹੀ ੩੭ਵੀਂ ਜੂਨੀਅਰ ਰਾਸ਼ਟਰੀ ਮਹਿਲਾ ਹਾਕੀ ਚੈਂਪੀਅਨਸ਼ਿਪ ਵਿਚ ਗੋਲਾਂ ਦੀ ਝੜੀ ਲਾ ਕੇ ਜਿੱਤਾਂ ਹਾਸਲ ਕਰ ਰਹੀ ਉੜੀਸਾ ਟੀਮ ਦਾ ਚੰਗਾ ਪ੍ਰਦਰਸ਼ਨ ਉੜੀਸਾ ਹਾਕੀ ਸੰਘ ਲਈ ਇਕ ਅਜੀਬ ਚਿੰਤਾ ਦਾ ਵਿਸ਼ਾ ਬਣ ਗਿਆ ਹੈ। ਪਹਿਲੀ ਵਾਰ ਕਿਸੇ ਚੰਗੇ ਪ੍ਰਦਰਸ਼ਨ ਤੋਂ ਘਬਰਾ ਰਹੀ ਹਾਕੀ ਸੰਘ ਲਈ ਚਿੰਤਾ ਦਾ ਵਿਸ਼ਾ ਇਹ ਬਣ ਗਿਆ ਹੈ ਕਿ ਉਨ੍ਹਾਂ ਵੱਲੋਂ ਹਰ ਇਕ ਗੋਲ ਬਦਲੇ ਐਲਾਨੀ ਇਕ ਹਜ਼ਾਰ ਰੁਪਏ ਦੀ ਰਾਸ਼ੀ ਤੋਂ ਬਾਅਦ ਟੀਮ ਨੇ ਸਿਰਫ ਦੋ ਮੈਚਾਂ ਵਿਚ ਹੀ ੫੦ ਗੋਲ ਕਰ ਦਿੱਤੇ ਹਨ ਜਦੋਂ ਕਿ ਸੰਘ ਕੋਲ ਇਨਾਮ ਦੇਣ ਲਈ ਖਾਤੇ ਵਿਚ ਇੰਨੇ ਪੈਸੇ ਨਹੀਂ ਹਨ।

ਉੜੀਸਾ ਦੀਆਂ ਖਿਡਾਰਨਾਂ ਨੇ ਪਹਿਲੇ ਦੋ ਮੁਕਾਬਲਿਆਂ ਵਿਚੋਂ ਤ੍ਰਿਪੁਰਾ ਨੂੰ ੪੨ ਗੋਲਾਂ ਅਤੇ ਮਹਾਰਾਸ਼ਟਰ ਨੂੰ ਅੱਠ ਗੋਲਾਂ ਨਾਲ ਹਰਾਇਆ। ਇਸ ਤਰ੍ਹਾਂ ਖਿਡਾਰਨਾਂ ਦੀ ਹੁਣ ਤਕ ਦੀ ਇਨਾਮ ਰਾਸ਼ੀ ੫੦ ਹਜ਼ਾਰ ਰੁਪਏ ਹੋ ਚੁੱਕੀ ਹੈ। ਟੀਮ ਦੇ ਚੰਗੇ ਪ੍ਰਦਰਸ਼ਨ ਤੋਂ ਖੁਸ਼ ਹੋਣ ਦੀ ਬਜਾਏ ਘਬਰਾਈ ਹੋਈ ਹਾਕੀ ਸੰਘ ਦੇ ਸਕੱਤਰ ਲਾਤੋਂਦੂ ਦਾਸ ਨੇ ਕਿਹਾ ਕਿ ਉਨ੍ਹਾਂ ਦੇ ਖਾਤੇ ਵਿਚ ਇਕ ਵੀ ਪੈਸਾ ਨਹੀਂ ਹੈ ਅਤੇ ਹੁਣ ਉਹ ਇਨਾਮ ਰਾਸ਼ੀ ਦੇਣ ਲਈ ਸਪਾਂਸਰ ਲੱਭ ਰਹੇ ਹਨ। ਯਾਦ ਰਹੇ ਕਿ ਹਾਕੀ ਸੰਘ ਦੇ ਪ੍ਰਧਾਨ ਵਿਰਦਾ ਟੋਪਨੋ ਨੇ ਬੀਤੀ ੨ ਅਕਤੂਬਰ ਨੂੰ ਟੀਮ ਦੇ ਗਵਾਲੀਅਰ ਰਵਾਨਾ ਹੋਣ ਸਮੇਂ ੧੦੦੦ ਰੁਪਏ ਪ੍ਰਤੀ ਗੋਲ ਇਨਾਮ ਦੇਣ ਦਾ ਐਲਾਨ ਕੀਤਾ ਸੀ।

ਸੰਘ ਦੇ ਸਕੱਤਰ ਨੇ ਹੁਣ ਇਹ ਕਹਿ ਦਿੱਤਾ ਹੈ ਕਿ ਟੀਮ ਨੂੰ ਇਹ ਨਕਦ ਪੁਰਸਕਾਰ ਟਰਾਫੀ ਜਿੱਤਣ ਦੀ ਸੂਰਤ ਵਿਚ ਦਿੱਤਾ ਜਾਵੇਗਾ। ਇਸ ਦੇ ਨਾਲ ਉਨ੍ਹਾਂ ਇਹ ਵੀ ਕਿਹਾ ਕਿ ਜੇ ਉਨ੍ਹਾਂ ਦੀਆਂ ਖਿਡਾਰਨਾਂ ੧੦੦ ਗੋਲ ਕਰਦੀਆਂ ਹਨ ਤਾਂ ਸੰਘ ਨੂੰ ਇਕ ਲੱਖ ਰੁਪਏ ਇਨਾਮ ਦੇਣ ਦੀ ਖੁਸ਼ੀ ਹੋਵੇਗੀ।

*ਪੰਜਾਬੀ ਟ੍ਰਿਬਿਊਨ*

# ਵਰਿਆਮ ਨੂੰ ਸਹਾਇਤਾ

- ਸੰਤ ਸਾਧਾ ਸਿੰਘ ਮੁਹਾਰਾਂ ਵਾਲੇ, ਪ੍ਰਧਾਨ ਨਾਮਧਾਰੀ ਸੰਗਤ ਦਿੱਲੀ-ਵਰਿਆਮ ਦੀ ਚੜ੍ਹਦੀ ਕਲਾ ਲਈ ੫੦੦/-
- ਸ. ਦਲਜੀਤ ਸਿੰਘ ਕਲਸੀ ਮੋਸ਼ੀ ਤਨਜ਼ਾਨੀਆ ਵਲੋਂ ਭਤੀਜੇ ਕਾਕਾ ਜਸਦੀਪ ਸਿੰਘ ਸਪੁੱਤਰ ਸ. ਹਰਬੰਸ ਸਿੰਘ ਕਲਸੀ ਦੇ ਸ੍ਰੀ ਭੈਣੀ ਸਾਹਿਬ ਵਿਖੇ ੧੭ ਅਕਤੂਬਰ ੨੦੦੭ ਨੂੰ ਹੋਏ ਅਨੰਦ ਕਾਰਜ ਦੀ ਖੁਸ਼ੀ ਵਿਚ ੫੦੦/-
- ਸ. ਅਜਮੇਰ ਸਿੰਘ, ਬ੍ਰਹਮਪੁਰੀ ਕਲੋਨੀ ਨੇੜੇ ਇੰਦਰਪੁਰੀ ਕਲੋਨੀ ਇੰਦੌਰ (ਐਮ.ਪੀ.) ਵਰਿਆਮ ਦੀ ਚੜ੍ਹਦੀ ਕਲਾ ਲਈ ੫੦੦/-
- ਸ. ਬਲਬੀਰ ਸਿੰਘ ਢਿਲੋਂ ਮੁਹਾਲੀ ਵਰਿਆਮ ਦੀ ਚੜ੍ਹਦੀ ਕਲਾ ਲਈ ੫੦੦/-
- ਵਰਿਆਮ ਦੇ ਪੁਰਾਣੇ ਪਾਠਕ ਸ. ਉਜਾਗਰ ਸਿੰਘ ਸ਼ਿਮਲਾਪੁਰੀ ਲੁਧਿਆਣਾ ੫੦/-
- ਨਾਮਧਾਰੀ ਏਜੰਸੀਜ਼ ਚਾਂਦਨੀ ਚੌਕ ਦਿਲੀ -੬ ਵਰਿਆਮ ਦੀ ਕਾਮਯਾਬੀ ਵਾਂਸਤੇ ੧੦੦੦/-
- ਸ. ਜੁਗਿੰਦਰ ਸਿੰਘ ਦਸੂਹਾ ਵਲੋਂ ਆਪਣੇ ਪਿਤਾ ਸ. ਹਰਬੰਸ ਸਿੰਘ ਦੀ ਯਾਦ ਵਿਚ ੧੦੦/-

## ਸਿਰਸੇ ਤੋਂ ਵਰਿਆਮ ਲਈ ਸਹਿਯੋਗ ਹਥੀਂ ਲਖਬੀਰ ਸਿੰਘ ਪ੍ਰਧਾਨ ਸਿਰਸਾ

- ਸੰਤ ਕਰਨੈਲ ਸਿੰਘ ਜੀ ਪੋਤਰਾ ਸੂਬਾ ਬਹਾਲ ਸਿੰਘ ਬਰਨਾਲਾ ਰੋੜ ਸਿਰਸਾ ੫੦/-
- ਦਰਸ਼ਨ ਸਿੰਘ ਜੀ ਬਾਟਾ ਕਲੋਨੀ-ਨਜਦੀਕ ਡੀ.ਏ.ਵੀ. ਸਕੂਲ ਬਰਨਾਲਾ ਰੋੜ ਸਿਰਸਾ ਗ੍ਰਹਿਪ੍ਰਵੇਸ ਹਵਨ ਸਮੇਂ ੫੦/-
- ਅਮਰ ਸਿੰਘ ਸਪੁਤਰ ਸ. ਗੁਰਦੀਪ ਸਿੰਘ ਮਾਲ ਗੁਦਾਮ ਰੋਡ ਸਿਰਸਾ ੫੦/-
- ਗ੍ਰਹਿ ਪ੍ਰਵੇਸ ਸਮੇਂ ਹਵਨ+ ਚੋਪਾਈ ਕਰਨੀ
- ਅਮਰ ਸਿੰਘ-ਤਰਨਜੀਤ ਸਿੰਘ-ਜਸਵਿੰਦਰ ਸਿੰਘ ਜੀ ਹਨੂੰਮਾਨਗੜ (ਰਾਜਿ.) ਨਵੇ ਸ਼ੋ ਰੂਮ ਸਮੇਂ ਹਵਨ ਕਰਵਾਇਆ ੫੦/-
- ਗੁਰਪਾਲ ਸਿੰਘ ਸੰਧੂ ਮੁਹਸਾਹਬ ਵਾਲਾ ਸਿਰਸਾ ਇਕ ਹਵਨ ਘਰ ਵੀ ਸੁਖ ਸ਼ਾਂਤੀ ੫੦/-
- ਜਗੀਰ ਸਿੰਘ ਸੰਧੂ ਮੁਸਾਹਬ ਵਾਲਾ ਸਿਰਸਾ ਘਰਦੀ ਸੁਖ ਸ਼ਾਂਤੀ ਲਈ ਹਵਨ ਕਰਾਇਆ ੫੦/-
- ਮਨਜੀਤ ਸਿੰਘ ਬਲੋਵਾਲੀ ਨਵੀਂ ਬਰਫ ਫੈਕਟਰੀ ਹਵਨ ਕਰਨ ਸਮੇਂ ੫੦/-
- ਬਲਕਾਰ ਸਿੰਘ ਸੱਗੂ ਸਪੁੱਤਰ ਭਗਤ ਸਿੰਘ ਬੰਦ ਗੇਟ ਸਿਰਸਾ ਪੋਤਰੀ ਦੇ ਜਨਮ ਤੇ ਹਵਨ ਕਰਵਾ ਕੇ ੫੦੦/-
- ਸੰਤ ਰਘਬੀਰ ਸਿੰਘ ਹੀਰਾ ਸਿੰਘ ਘਰ ਹਵਨ ਤੇ ਚੋਪਈ ਕਰਨੀ ਸਮੇਂ ੫੦/-
- ਮਾਤਾ ਗੁਰਦੀਪ ਕੌਰ ਸੁਪਤਨੀ ਗੁਰਬਚਨ ਸਿੰਘ ਲਿਖਾ ਬਥੀਆ ਬੇਲੀ ਦੇ ਭੋਗ ਸਮੇਂ ੧੦੦/-

# ਪ੍ਰਤੀਕਿਰਿਆ

'ਵਰਿਆਮ' ਦਾ ਅਕਤੂਬਰ ਅੰਕ ਮਿਲਿਆ। ਹਰ ਵਾਰ ਵਾਂਗ ਮਿਲਦਿਆਂ ਹੀ ਪਹਿਲਾਂ ਤੁਹਾਡੇ ਸੰਪਾਦਕੀ ਪੜ੍ਹੇ। 'ਸਤਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ' ਵਿਚ ਪੇਸ਼ ਕੀਤੇ ਗਏ ਵਿਚਾਰਾਂ ਲਈ ਤੁਹਾਡਾ ਧੰਨਵਾਦ ਕਰਨਾ ਬਣਦਾ ਹੈ। ਇਹ ਮੁੱਦਾ, ਭਾਵ ਵਿਰਸੇ ਦੀ ਸੰਭਾਲ ਦਾ ਮੁੱਦਾ ਮੈਂ ਕਈ ਵਾਰ ਉਠਾਇਆ ਹੈ। ਜਦੋਂ ਮੈਂ 'ਪੰਜਾਬੀ ਟ੍ਰਿਬਿਊਨ' ਦਾ ਸੰਪਾਦਕ ਸੀ, ਕਾਰਸੇਵਾ ਦੇ ਨਾਂ ਹੇਠ ਹੋ ਰਹੇ ਉੱਪਦਰਾਂ ਦੀ ਗੱਲ ਮੈਂ ਉਸ ਸਮੇਂ ਵੀ ਮੁੱਖ ਮੰਤਰੀ ਸ੍ਰ. ਪ੍ਰਕਾਸ਼ ਸਿੰਘ ਬਾਦਲ, ਜਥੇਦਾਰ ਗੁਰਚਰਨ ਸਿੰਘ ਟੌਹੜਾ ਅਤੇ ਪੜ੍ਹੇ-ਲਿਖੇ ਸਿੱਖ ਆਗੂ ਸਿਮਰਨਜੀਤ ਸਿੰਘ ਮਾਨ ਨਾਲ ਆਹਮਣੇ-ਸਾਹਮਣੇ ਛੇੜੀ ਸੀ। ਪਰ ਕੋਈ ਅਸਰ ਨਹੀਂ ਹੋਇਆ। ਹਾਂ ਜੀ-ਹਾਂ ਜੀ ਤੋਂ ਵੱਧ ਕੁਝ ਨਹੀਂ ਹੁੰਦਾ।

ਇਕ ਵਾਰ ਡਾ. ਮਾਨ ਸਿੰਘ ਨਿਰੰਕਾਰੀ ਜੀ ਦਾ ਇਕ ਲੇਖ ਛਪਿਆ ਸੀ। ਉਹਨਾਂ ਨੇ ਦੱਸਿਆ ਸੀ ਕਿ ਅੰਮ੍ਰਿਤਸਰ ਵਿਖੇ ਬਿਰਧ ਬੀੜਾਂ ਦੇ ਸਸਕਾਰ ਦੀ ਤਿਆਰੀ ਦਾ ਪਤਾ ਲੱਗਣ ਮਗਰੋਂ ਉਹਨਾਂ ਨੇ ਕਿਵੇਂ ਕਈ ਇਤਿਹਾਸਕ ਪੱਖੋਂ ਅਨਮੋਲ ਬੀੜਾਂ ਬਚਾ ਲਿਆਂਦੀਆਂ ਸਨ ਜੋ ਉਹਨਾਂ ਕੋਲ ਸਤਿਕਾਰ-ਸਹਿਤ ਸੁਰਖਿਅਤ ਹਨ।

ਸੰਸਾਰ ਵਿਚ ਅਨੇਕ ਧਰਮ ਹਨ। ਹਰ ਧਰਮ ਦਾ ਆਪਣਾ ਵਿਰਸਾ ਹੈ। ਉਸ ਵਿਰਸੇ ਦੀ ਸੰਭਾਲ ਲਈ ਉਸ ਧਰਮ ਦੇ ਅਨੁਆਈ ਸਿਰ-ਧੜ ਦੀ ਬਾਜ਼ੀ ਲਾ ਦਿੰਦੇ ਹਨ। ਅਫ਼ਗਾਨਿਸਤਾਨ ਵਿਚ ਸੰਸਾਰ ਦੇ ਵਿਰੋਧ ਦੇ ਬਾਵਜੂਦ ਤਾਲਿਬਾਨੀਆਂ ਵਲੋਂ ਢਾਹੇ ਗਏ ਬੁੱਧ ਦੇ ਬੁੱਤ ਦੁਬਾਰਾ ਉਸਾਰਨ ਦੀਆਂ ਵਿਉਂਤਾਂ ਬਣਾਈਆਂ ਜਾ ਰਹੀਆਂ ਹਨ। ਬਹੁਤੇ ਵਿਗਿਆਨੀਆਂ ਵਲੋਂ ਕੁਦਰਤੀ ਹੋਂਦ ਵਿਚ ਆਈ ਬਣਤਰ ਦੱਸੇ ਜਾਣ ਦੇ ਬਾਵਜੂਦ ਲੱਖਾਂ ਹਿੰਦੂ ਆਪਣੇ ਵਿਸ਼ਵਾਸ ਅਨੁਸਾਰ ਰਾਮਸੇਤੂ ਨੂੰ ਬਚਾਉਣ ਲਈ ਸਰਗਰਮ ਹਨ। ਸਿੱਖ ਧਰਮ ਸੰਸਾਰ ਦਾ ਇਕੋ-ਇਕ ਬਹਾਦਰ ਧਰਮ ਹੈ ਜਿਸਨੇ ਆਪਣੇ ਵਿਰਸੇ ਦਾ ਖੁਰਾ ਖੋਜ ਗੁਰਦੁਆਰਿਆਂ ਦੀ ਕਾਰਸੇਵਾ ਅਤੇ ਬਿਰਧ ਬੀੜਾਂ ਦੇ ਸਸਕਾਰ ਦੇ ਨਾਂ ਉਤੇ ਮੇਟਣ ਲਈ ਕਮਰਕਸੇ ਸੋਧੇ ਹੋਏ ਹਨ।

'ਸੱਚਖੰਡ ਪੱਤਰ' ਵਿਚੋਂ ਤੁਹਾਡੀ ਦਿੱਤੀ ਟੂਕ ਪੜ੍ਹਕੇ ਤਾਂ ਮੈਂ ਡਰ ਹੀ ਗਿਆ। ਪਾਉਂਟਾ ਸਾਹਿਬ ਦੇ ਨੇੜੇ ਬਣਾਏ ਗਏ ਪੰਜਾਹ ਅੰਗੀਠਿਆਂ ਨੂੰ ਚਲਦੇ ਰੱਖਣ ਲਈ ਇਕ ਖਾਲਸਈ ਦਸਤਾ ਇਕ ਸੌ ਇਕ ਬਿਰਧ ਬੀੜਾਂ ਦੇ ਕੋਟੇ ਦਾ ਜੋਰੀਂ ਦਾਨ ਮੰਗਣ ਹਜ਼ੂਰ ਸਾਹਿਬ ਤੱਕ ਪੁੱਜ ਗਿਆ। ਸਿੱਖਾਂ ਵਲੋਂ ਹਿੰਦੂਆਂ ਦੇ ਹਰਿਦੁਆਰ ਵਾਂਗ ਫੁੱਲ ਤਾਰਨ ਲਈ ਕੀਰਤਪੁਰ ਸਾਹਿਬ ਨੂੰ ਵਿਕਸਿਤ ਕੀਤਾ ਜਾ ਰਿਹਾ ਹੈ। ਮੰਨ ਲਓ, ਭਲਕੇ ਇਹ ਦਸਤਾ ਕੀਰਤਪੁਰ ਸਾਹਿਬ ਵਿਚ ਤਾਰੇ ਜਾਣ ਵਾਲੇ ਫੁੱਲਾਂ ਦੀ ਗਿਣਤੀ ਵਧਾਉਣ ਲਈ ਪਿੰਡਾਂ-ਸ਼ਹਿਰਾਂ ਵਿਚੋਂ ਬਿਰਧ ਬੰਦਿਆਂ ਦਾ ਕੋਟਾ ਉਗਰਾਹੁਣ ਤੁਰ ਪਵੇ ਤਾਂ ਜੋ ਉਹਨਾਂ ਦਾ ਸਸਕਾਰ ਕਰ ਕੇ ਫੁੱਲ ਕੀਰਤਪੁਰ ਸਾਹਿਬ ਤਾਰੇ ਜਾ ਸਕਣ। ਮੇਰੇ ਡਰ ਦਾ ਇਹ ਕਾਰਨ ਹੈ ਕਿ ਕਈ ਬੇਵਕੂਫ ਲੋਕ ਮੇਰੀ ਜਵਾਨਾਂ ਵਰਗੀ ਕਾਲੀ ਦਾੜ੍ਹੀ ਦੇ ਬਾਵਜੂਦ ਮੇਰੀ ਜਨਮ-ਤਾਰੀਖ ਪੜ੍ਹ ਕੇ ਮੈਨੂੰ ਬਿਰਧਾਂ ਵਿਚ ਸ਼ਾਮਲ ਕਰ ਲੈਂਦੇ ਹਨ। ਵਾਹਿਗੁਰੂ ਬਿਰਧ-ਬੀੜਾਂ ਦੀ ਵੀ ਰਾਖੀ ਕਰੇ ਅਤੇ ਬਿਰਧ ਬੰਦਿਆਂ ਦੀ ਵੀ! ਹੁਣ ਤਾਂ ਉਸੇ ਦਾ ਆਸਰਾ ਹੈ!

*—ਗੁਰਬਚਨ ਸਿੰਘ ਭੁੱਲਰ, ਦਿੱਲੀ*

ਮੈਂ ਤੁਸਾਂ ਦਾ ਪਰਚਾ ਵਰਿਆਮ ਜ਼ਰੂਰ ਪੜ੍ਹਦਾ ਹਾਂ। ਮੇਰਾ ਮਿੱਤਰ ਮੋਹਨ ਸਿੰਘ ਟਾਂਡੀ ਮੈਨੂੰ ਦੇ ਦੇਂਦਾ ਹੈ।... ਤੁਸੀਂ ਬਹੁਤ ਭਾਗਾਂ ਵਾਲੇ ਹੋ। ਤੁਸਾਂ ਦਾ ਪਰਚਾ ਏਨਾ ਵਧੀਆ ਹੁੰਦਾ ਹੈ ਕਿ ਮੈਂ ਸਿਫਤ ਨਹੀਂ ਕਰ ਸਕਦਾ। ਤੁਸਾਂ ਜਥੇਦਾਰ ਨੱਥਾ ਸਿੰਘ ਜੀ ਦਾ ਤੇ ਆਪਣੀ ਪੂਜਯ ਮਾਤਾ ਜੀ ਦਾ ਨਾਮ ਬਹੁਤ ਰੋਸ਼ਨ ਕੀਤਾ ਹੈ। ਮੇਰੀ ਤਹਿ ਦਿਲੋਂ ਸਤਿਗੁਰੂ ਜੀ ਪਾਸ ਅਰਦਾਸ ਹੈ ਕਿ ਤੁਸੀਂ ਸਦਾ ਚੜ੍ਹਦੀਆਂ ਕਲਾ ਵਿਚ ਰਹੋ। ਖਿੱਲਰੇ ਪੱਤਰੇ ਪੜ੍ਹ ਕੇ ਉਹ ਸਮਾਂ ਅਖਾਂ ਅਗੇ ਸਾਖਿਆਤ ਹੋ ਜਾਂਦਾ ਹੈ। ਤੁਸਾਂ ਦੀ ਲੇਖਣੀ ਦੀ ਮੈਂ ਕੀ ਸਿਫਤ ਕਰਾਂ। ਪੜ੍ਹ ਕੇ ਮਨ ਏਨਾ ਖੁਸ਼ ਹੈ ਕਹਿ ਨਹੀਂ ਸਕਦਾ। ਤੁਸੀਂ ਸਾਡੇ ਸ਼ਹਿਰ ਦੇ ਹੋ ਪਰ ਅਸੀਂ ਤੇ ਹੁਣ ਪ੍ਰਦੇਸੀ ਹੋ ਗਏ ਹਾਂ। ਤਿੰਨ ਕੁ ਸਾਲ ਪਹਿਲੇ ਹੋਲੇ ਤੇ ਆਇਆ ਸਾਂ ਤੇ ਜਲੰਧਰ ਵਾਲਾ ਮਕਾਨ ਤੇ ਪਿੰਡ ਵਾਲਾ ਥਾਂ ਸਤਿਗੁਰੂ ਜੀ ਨੂੰ ਭੇਟਾ ਕਰ ਗਿਆ ਸਾਂ। ਸੋ ਹੁਣ ਖਬਰੇ ਦੇਸ਼ ਦੀ ਧਰਤੀ ਦੇਖਣੀ ਹੈ ਕਿ ਨਹੀਂ। ੯੩ ਸਾਲ ਦਾ ਹੋ ਗਿਆ ਹਾਂ। ਪਿਛਲੇ ਮਹੀਨੇ ਨੈਰੋਬੀ ਗਏ ਸਾਂ ਦੋਨੋ ਜੀ। ਓਥੇ ਤਿੰਨ ਲੜਕੀਆਂ ਹਨ। ਇਕ ਮਹੀਨੇ ਲਈ ਦਰਸ਼ਨ ਮੇਲੇ ਕਰ ਆਏ ਹਾਂ। ਮਕਿੰਡੇ ਗੁਰਦੁਆਰਾ ਬਹੁਤ ਵਧੀਆ ਹੈ। ਆਏ ਗਏ ਹਰ ਮਜ਼ਹਬ ਦੇ ਬੰਦੇ ਨੂੰ ਸਵੇਰੇ ਤੋਂ ਰਾਤ ਲੰਗਰ ਪਾਣੀ ਮਿਲਦਾ ਹੈ। ਕਰੀਬਨ ੩੦, ੩੫ ਫਲੈਟ ਰਹਿਣ ਲਈ ਬਣੇ ਹਨ। ਪਰ ਕਿਸੇ ਨੂੰ ਇਹ ਨਹੀਂ ਪਤਾ ਕਿ ਇਹ ਭਾਗ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਏਥੇ ਦੋ ਘੰਟੇ ਠਹਿਰ ਕੇ ਪ੍ਰਸ਼ਾਦਾ ਛੱਕਣ ਦਾ ਸਦਕਾ ਹੀ ਹਨ। ਪਹਿਲੇ ਦੌਰੇ ਸਨ ੧੯੫੩ ਵਿਚ ਮੈਂ ਨਾਲ ਸਾਂ ਤੇ ਏਥੇ ਇਸ਼ਨਾਨ ਕਰਕੇ ਸੱਚੇ ਪਾਤਸ਼ਾਹ ਜੀ ਨੇ ਪ੍ਰਸ਼ਾਦਾ ਛਕਿਆ ਸੀ। ਅੱਜ ੫੪ ਸਾਲ ਹੋ ਗਏ ਹਨ। ਓਥੇ ਦੇ ਗਿਆਨੀ ਸਿੰਘ ੬ ਸਰੀਰ ਮੇਰੇ ਨਾਲ ਬਹੁਤ ਪਿਆਰ ਕਰਦੇ ਹਨ। ਓਹਨਾਂ ਨੇ ਮੈਨੂੰ ੭ ਸਾਲ ਪਹਿਲੇ ਸੁਣਿਆ ਹੋਇਆ ਹੈ। ਮੈਂ ਇਕ ਸ਼ਬਦ ਪੜ੍ਹਣ ਲੱਗੇ ਸਤਿਗੁਰਾਂ ਦਾ ਏਥੇ ਠਹਿਰਣ ਦਾ ਜ਼ਿਕਰ ਕੀਤਾ ਸੀ। ਓਹ ਵਿਚਾਰੇ ਰੋ ਕੇ ਵਿਛੜੇ ਹਨ। ਕਹਿਣ ਲਗੇ ਕਿ ਤੁਸਾਂ ਦਾ ਆਉਣਾ ਸੁਣਿਆ ਸੀ ਪਰ ਤੁਸੀਂ ਆ ਕੇ ਵੀ ਚਲੇ ਹੋ ...ਨਾਮਧਾਰੀ ਸਾਧ ਸੰਗਤ ਦੇ ਅਜੇ ਦਸ ਬਾਰਾਂ ਘਰ ਓਥੇ ਹਨ। ਇਹ ਵੀ ਸਤਿਗੁਰਾਂ ਦੀ ਰਜ਼ਾ ਹੈ।

ਹੋਰ ਤੁਸਾਂ ਦੇ ਲਿਖਾਰੀ ਚੋਣਵੇਂ ਹਨ। ਸਵਰਨ ਸਿੰਘ ਵਿਰਕ

ਨੂੰ ਅਨਦਾੜ੍ਹੀਏ ਨੂੰ ਦੇਖਿਆ ਹੋਇਆ ਹੈ ਕਿਉਂਕਿ ਜਥੇਦਾਰ ਗੁਰਮੁਖ ਸਿੰਘ ਜੀ ਨਾਲ ਸਾਡਾ ਬਹੁਤ ਪਿਆਰ ਸੀ। ਅਸੀਂ ਢੱਠੇ ਕੋਠੇ ਵਗੈਰਾ ਓਹਨਾਂ ਦੇ ਨਾਲ ਰਲ ਕੇ ਬਣਾਉਂਦੇ ਸਾਂ। ਵਿਰਕ ਦੇ ਨਾਨਕੇ ਬੀ ਉਘੇ ਨਾਮਧਾਰੀ ਘਰਾਨਾ ਸੀ ਅਤੇ ਝੱਬਰ ਜੀ ਦੇ ਪਿਤਾ ਬਾਬਾ ਜੀਊਣ ਸਿੰਘ ਜੀ ਬੀ ਗੁਰੂ ਹਰੀ ਸਿੰਘ ਜੀ ਦੇ ਵੇਲੇ ਤੋਂ ਹੀ ਸ੍ਰੀ ਭੈਣੀ ਸਾਹਿਬ ਰਹੇ ਸਨ। ਹੋਰ ਸਾਧੂ ਸਿੰਘ ਕਿਸਾਨ, ਮਾਸਟਰ ਅਮਰੀਕ ਸਿੰਘ ਤੇ ਸਨੇਹੀ ਇਹ ਸਾਰੇ ਮੇਰੇ ਮੇਲੀ ਹਨ। ਮੇਰੇ ਵਲੋਂ ਤੁਸਾਂ ਦੇ ਸਾਰੇ ਲਿਖਾਰੀਆਂ ਦਾ ਬਹੁਤ ਬਹੁਤ ਧੰਨਵਾਦ ਹੈ। ਅਸਲ ਵਿਚ ਮੇਰਾ ਲਿਖਣ ਦਾ ਅਭਿਆਸ ਬਹੁਤ ਘੱਟ ਹੈ। ਤੁਸਾਂ ਦਾ ਪਰਚਾ ਨਾਮਧਾਰੀ ਪੰਥ ਦੀ ਸਹੀ ਤਰਜਮਾਨੀ ਕਰਦਾ ਹੈ। ਜਗਦੀਸ਼ ਸਿੰਘ ਜੀ ਬੇਸ਼ਕ ਮੈਂ ਤੁਸਾਂ ਤੋਂ ਉਮਰ ਵਿਚ ਵੱਡਾ ਹਾਂ ਪਰ ਤੁਸੀਂ ਮਉਜੂਦਾ ਸਤਿਗੁਰੂ ਜੀ ਦੇ ਮਨਜ਼ੂਰੇ ਨਜ਼ਰ ਹੋ ਤੇ ਓਹਨਾਂ ਦੇ ਚਰਨਾਂ ਵਿਚ ਰਹਿ ਕੇ ਬਹੁਤ ਕੁਝ ਸਿਖਿਆ ਹੈ। ਤੁਸਾਂ ਤੇ ਖੁਸ਼ੀਆਂ ਬੀ ਬਹੁਤ ਹਨ। ਏਸ ਤੋਂ ਵੱਧ ਖੁਸ਼ੀਆਂ ਮਿਲਣ...ਹੋਰ ਜਲੰਧਰ ਦੀ ਜਦੋਂ ਖਬਰ ਪੜ੍ਹੀਦੀ ਹੈ ਤਾਂ ਬੜਾ ਫਖ਼ਰ ਹੁੰਦਾ ਹੈ। ਸੋ ਤੁਸੀਂ ਸਾਰੀ ਸੰਗਤ ਨੂੰ ਮੇਰੇ ਅਭਾਗੇ ਵਲੋਂ ਬਹੁਤ ਪਿਆਰ ਨਾਲ ਬਹੁਤ ਪਿਆਰ ਨਾਲ ਸਤਿ ਸ੍ਰੀ ਅਕਾਲ ਆਖਣੀ। ਏਥੇ ਰੱਜ ਕੇ ਮੌਜਾਂ ਮਾਣੀਆਂ ਸਨ। ਜਥੇਦਾਰ ਨੱਥਾ ਸਿੰਘ ਤਾਂ ਸਾਡੇ ਕਮਾਂਡਰ ਹੁੰਦੇ ਸਨ।

ਹੋਰ ਜਗਦੀਸ਼ ਸਿੰਘ ਜੀ 'ਨਦੀਆ ਵਾਹ ਵਿਛੁੰਨਿਆ, ਮੇਲਾ ਸੰਜੋਗੀ ਰਾਮ' ਵਾਲੀ ਗਲ ਹੈ। ਤੁਸੀਂ ਸਤਿਗੁਰੂ ਜੀ ਪਾਸ ਜਾਂਦੇ ਰਹਿੰਦੇ ਹੋ। ਕਦੇ ਮੇਰੀ ਬਦਨਸੀਬ ਦੀ ਯਾਦ ਕਰਾਕੇ ਨਮਸਕਾਰ ਕਰਨੀ।

...ਸੰਗਤ ਵਿਚ ਬੂਰੇ ਖਾਂ ਬਸਤੀ ਵਾਲਿਆਂ ਨੂੰ ਕਹਿਣਾ ਕਿ ਸਭ ਦੀ ਯਾਦ ਮੈਨੂੰ ਭੁੱਲ ਨਹੀਂ ਸਕਦੀ। ਹੋਰ ਮੇਰੀ ਲਿਖਤ ਉਗੜ ਦੁਗੜੀ ਹੈ। ਤੁਸਾਂ ਦਾ ਟਾਇਮ ਹਰਜ ਹੋਵੇਗਾ। ਭੁੱਲ ਦੀ ਖਿਮਾ ਕਰਨੀ। ਹੋਰ ਸਿਹਤ ਅਜੇ ਠੀਕ ਠਾਕ ਹੈ। ਜਦੋਂ ਸੰਗਤ ਵੱਲੋਂ ਹੁਕਮ ਹੁੰਦਾ ਹੈ ਸਬਦ ਪੜ੍ਹਦਾ ਹਾਂ। ਕੰਮ ਹੋਰ ਕੋਈ ਨਹੀਂ। ਜਾਂ ਪਾਠ ਕਰਦਾ ਹਾਂ ਜਾਂ ਮਾਲਾ ਫੇਰਦਾ ਹਾਂ। ਸੋ ਏਹੀ ਅਰਦਾਸ ਹੈ ਕਿ ਏਸੇ ਤਰ੍ਹਾਂ ਨਿਭ ਜਾਵੇ। ਛੋਟਾ ਜਿਹਾ ਮਕਾਨ ਸਤਿਗੁਰੂ ਜੀ ਦੀ ਕਿਰਪਾ ਨਾਲ ਏਥੇ ਬਰਮਿੰਘਮ ਲਿਆ ਹੈ ਬੜੇ ਅਨੰਦ ਹਾਂ ਓਸ ਦੀ ਰਜਾ ਵਿਚ।

*—ਦਿਆਲ ਸਿੰਘ ਵਿਰਦੀ*

**4th Triangle, Allens Road**
**Birmingham, B 18 4 Q4 4 U.K.**

ਮੈਂ ਆਪ ਜੀ ਦਾ ਬੇਹੱਦ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਆਪਣੇ ਪਰਚੇ 'ਵਰਿਆਮ' ਵਿਚ ਮੇਰੀਆਂ ਰਚਨਾਵਾਂ ਛਾਪ ਕੇ ਅਕਸਰ ਮੈਨੂੰ ਨਿਵਾਜਦੇ ਰਹਿੰਦੇ ਹੋ। ਅਕਤੂਬਰ ੨੦੦੭ ਦੇ ਅੰਕ ਵਿਚ ਆਪ ਜੀ ਦੇ ਪਰਚੇ ਵਿਚ ਮੇਰਾ ਜੋ ਕ਼ਾਫੀ ਦੇ ਰੰਗ ਦਾ ਗੀਤ ਛਪਿਆ ਹੈ ਉਸ ਦੇ ਆਖ਼ਰੀ ਪੈਰੇ ਦੀ ਪਹਿਲੀ ਸਤਰ ਵਿਚ "ਲੈ ਸਾਹਾਂ" ਦੀ ਥਾਂ ਲੈ ਬਾਹਾਂ" ਛਪ ਗਿਆ ਹੈ। ਏਸੇ ਹੀ ਆਖਰੀ ਪੈਰੇ ਦੀ ਆਖਰੀ ਸਤਰ "ਫਿਰ ਤਕ ਨੂਰੀ ਲਿਸ਼ਕੋਰ ਕੁੜੇ" ਦੀ ਥਾਂ ਪਰਚੇ ਵਿਚ "ਜੇ ਤਕਣਾ ਅਜ਼ਲੀ ਨੂਰ ਕੁੜੇ" ਛਪਿਆ ਹੈ। ਇਸ ਤਰ੍ਹਾਂ ਕਾਫੀਆ ਨਹੀਂ ਮਿਲਦਾ ਅਤੇ ਇਹ ਗ਼ਲਤ ਹੈ। ਉਂਝ ਵੀ ਤੁਸੀਂ ਅਧਿਆਤਮਵਾਦੀ ਹੋ ਤੇ ਰੂਹਾਨੀ ਮੰਜ਼ਿਲ ਦੇ ਪਾਂਧੀ ਹੋ। ਤੁਹਾਡਾ ਅਨੁਭਵ ਤਾਂ ਬੜਾ ਆਲੌਕਿਕ ਤੇ ਅਨੂਪਮ ਹੋਵੇਗਾ। ਮੇਰੇ ਵਰਗੇ ਪਾਪੀ ਜਿਉੜੇ ਨੂੰ ਤਾਂ ਸਿਰਫ ਐਨਾਂ ਕੁ ਹੀ ਪਤਾ ਹੈ ਕਿ ਸਿਮਰਨ ਕਰਦੇ ਸਮੇਂ ਜੇ ਲਿਵ ਨਾਮ ਵਿਚ ਜੁੜ ਜਾਵੇ ਤਾਂ ਕਿਸੇ ਸਮੇਂ ਝਿਲਮਿਲ ਕਰਦਾ ਨੂਰੀ ਝਲਕਾਰਾ ਨਸੀਬ ਹੋ ਜਾਂਦਾ ਹੈ। ਮੇਰੀ ਸਨਿਮਰ ਬੇਨਤੀ ਹੈ ਕਿ ਮੇਰੇ ਇਸ ਗੀਤ ਦਾ ਆਖਰੀ ਪੈਰਾ ਨੋਟ ਦੇ ਕੇ ਜ਼ਰੂਰ ਦੁਬਾਰਾ ਸਹੀ ਰੂਪ ਵਿਚ ਛਾਪਣ ਦੀ ਕ੍ਰਿਪਾਲਤਾ ਕਰ ਦੇਣਾ। ਪੈਰਾ ਹੇਠ ਲਿਖੇ ਅਨੁਸਾਰ ਹੈ :-

"ਲੈ ਸਾਹਾਂ ਵਿਚ ਪਰੋ ਉਸ ਨੂੰ
ਨਾ ਟੱਲ ਖੜਕਾ ਪਾ ਸ਼ੋਰ ਕੁੜੇ
ਕਰ ਮਨ ਦਾ ਸ਼ੀਸ਼ਾ ਸਾਫ਼ ਕੁੜੇ
ਫਿਰ ਤਕ ਨੂਰੀ ਲਿਸ਼ਕੋਰ ਕੁੜੇ।"

*—ਬੁਲਵੰਤ ਜਗਰਾਉਂ*

*੪-ਸ਼ਹੀਦ ਕਰਨੈਲ ਸਿੰਘ ਨਗਰ ਫੇਜ਼-੨*
*ਪੱਖੋਵਾਲ ਰੋਡ ਲੁਧਿਆਣਾ-੧੩*
*ਫੋਨ ੨੫੬੧੪੩੩*

ਵਰਿਆਮ ਚੜ੍ਹਦੀ ਕਲਾ ਵਿਚ ਹੈ। ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੋਰ ਭੀ ਬੁਲੰਦੀਆਂ ਛੂਹੇ ਤੇ ਤੁਸੀਂ ਦੇਰ ਚਿਰ ਇਹਦੀ ਸੇਵਾ ਤੇ ਅਗਵਾਈ ਕਰਦੇ ਰਹੋ। 'ਵਰਿਆਮ' ਵਰਿਆਮ ਹੈ ਵਰਿਆਮ ਰਹੇਗਾ। ਇਹੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦਾ ਪ੍ਰਤਾਪ ਹੈ।

*—ਸੂਬਾ ਹਰਭਜਨ ਸਿੰਘ ਲੁਧਿਆਣਾ*

ਆਪ ਜੀ ਦਾ ਪਰਚਾ ਵਰਿਆਮ ਬਹੁਤ ਸੋਹਣਾ ਤੇ ਸੁਚਜੇ ਲੇਖਾਂ ਨਾਲ ਤੇ ਤਸਵੀਰਾਂ ਕਵਿਤਾਵਾਂ ਗਜ਼ਲਾਂ ਯਾਤਰਾਵਾਂ ਨਾਲ ਸੋਭਾ ਪਾਉਂਦਾ ਹੋਇਆ ਮਿਲਦਾ ਹੈ। ਹਰ ਮਹੀਨੇ ੨੮-੨੯ ਤਰੀਕ ਨਾਮਧਾਰੀ ਗੁਰਦੁਆਰਾ ਵਿਸ਼ਵਕਰਮਾ ਨਗਰ ਜ਼ਿਲ੍ਹਾ ਜਮਨਾ ਨਗਰ ੧੩੫੦੦੧ ਵਿਚ ਡਾਕ ਵਾਲਾ ਦੇਂਦਾ ਹੈ ਜੀ। ਹਰ ਇਕ ਦਾ ਦਿਲ ਕਰਦਾ ਹੈ ਕਿ ਪਹਿਲਾਂ ਮੈਂ ਪੜ੍ਹਾਂ ਫਿਰ ਦਾਸ ਅਜੀਤ ਸਿੰਘ ਨਾਮਧਾਰੀ ਜਥੇਦਾਰ ਕੋਲ ਪਹੁੰਚ ਜਾਂਦਾ ਹੈ। ਵਰਿਆਮ ਅਕਤੂਬਰ ੨੦੦੭ ਵਿਚ ਸੂਬਾ ਬ੍ਰਹਮਾ ਸਿੰਘ ਦਾ ਲੇਖ ਪੜ੍ਹਿਆ (ਸੰਤ ਸਵਰਨ ਸਿੰਘ ਵਿਰਕ) ਤਾਂ ਬਹੁਤ ਵਧੀਆ ਲਗਾ ਪਰ ਉਸ ਲੇਖ ਪਰਚੇ ਦੇ ਸਫਾ ੧੦-੧੧ ਬਿਲਕੁਲ ਸਾਫ ਕਾਗਜ ਸੀ। ਇਸ ਕਰਕੇ ਮਨ ਖਰਾਬ ਹੋ ਗਿਆ ਤੇ ਆਪ ਜੀ ਦੇ ਚਰਨਾਂ ਵਿਚ ਬਿਨੇ ਪਤਰ ਲਿਖ ਰਿਹਾ ਹਾਂ ਜੀ। ਹੋਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿਖਾਂ ਨਾਲ ਕੀਤੇ ਪਰਉਪਕਾਰ ਹਰ ਪਰਚੇ ਵਿਚ ਜ਼ਰੂਰ ਪਰ ਜ਼ਰੂਰ ਲਿਖਿਆ ਕਰੋ ਜੀ। ਭੁਲਾਂ ਚੁਕਾਂ ਦੀ ਮਾਫੀ ਮੰਗਦਾ ਹਾਂ ਜੀ।

ਲੇਖ ਦੇ ੧੦-੧੧ ਸਫੇ ਦਾ ਹਿਸਾ ਜੋ ਨਹੀਂ ਛਾਪਿਆ ਗਿਆ, ਉਹ ਦਾਸ ਨੂੰ ਜ਼ਰੂਰ ਛੇਤੀ ਭੇਜਣਾ ਸੀ।

*ਜਥੇਦਾਰ ਅਜੀਤ ਸਿੰਘ ਨਾਮਧਾਰੀ*

*ਅਜੀਤ ਬਿਸਤਰ ਭੰਡਾਰ ਵਿਸ਼ਵਕਰਮਾ ਨਗਰ*
*ਸਿਟੀ ਸੈਂਟਰ ਰੋਡ ਜਮਨਾ ਨਗਰ ੧੩੫੦੦੧*




ਪੰਜਾਬੀ ਲੇਖਕ ਸਭਾ ਜਲੰਧਰ ਵਲੋਂ 'ਵਧੀਆ ਸ਼ਿਅਰ ਪੰਜਾਬੀ ਦੇ' ਪੁਸਤਕ ਦਾ ਰੀਲੀਜ਼ ਸਮਾਗਮ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਕੀਤਾ ਗਿਆ। ਇਸ ਸਮੇਂ ਦੀ ਤਸਵੀਰ ਵਿਚ, ਖੱਬੇ ਤੋ ਸੱਜੇ ਪ੍ਰੋ. ਗੋਪਾਲ ਸਿੰਘ ਬੁੱਟਰ, ਗੁਰਦਿਆਲ ਰੌਸ਼ਨ ਉਲਫਤ ਬਾਜਵਾ, ਜਗਦੀਸ਼ ਸਿੰਘ ਵਰਿਆਮ, ਇੰਦਰਜੀਤ ਹਸਨਪੁਰੀ, ਡਾ ਜਗਤਾਰ ਅਤੇ ਸ. ਜਗਜੀਤ ਸਿੰਘ ਅਨੰਦ।



ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਚ ਡਾ. ਸੁਰਿੰਦਰ ਸਿੰਘ ਸਿੱਧੂ ਦੀ ਪੁਸਤਕ 'ਨਸ਼ੇ ਕਾਰਨ ਅਤੇ ਇਲਾਜ' ਰਿਲੀਜ਼ ਕਰਦੇ ਹੋਏ ਸ. ਗੁਰਮੀਤ ਸਿੰਘ, ਸ. ਜਗਦੀਸ਼ ਸਿੰਘ ਵਰਿਆਮ, ਡਾ. ਸੁਰਿੰਦਰ ਸਿੰਘ ਸਿੱਧੂ, ਬਾਬਾ ਗੁਰਬਖਸ਼ ਸਿੰਘ ਬੈਨੋਂਆਣਾ ਡਾ. ਕੁਲਬੀਰ ਸਿੰਘ ਸਿੱਧੂ ਅਤੇ ਡਾ. ਸਤਪਾਲ ਕੌਰ।

